# ਨਵੀਂ ਪਨੀਰੀ

## ਬਾਲਮ ਸਾਖੀਆਂ ਗੁਰੂ ਨਾਨਕ ਦੇਵ

ਭਾਗ ਪਹਿਲਾ




ਭਾਈ ਵੀਰ ਸਿੰਘ ਸਾਹਿਤ ਸਦਨ
ਭਾਈ ਵੀਰ ਸਿੰਘ ਮਾਰਗ, ਗੋਲ ਮਾਰਕਿਟ
ਨਵੀਂ ਦਿੱਲੀ-110001

ਨਵੀਂ ਪਨੀਰੀ
ਬਾਲਮ ਸਾਖੀਆਂ ਗੁਰੂ ਨਾਨਕ ਦੇਵ (ਭਾਗ ਪਹਿਲਾ)

ਨਵੀਂ ਐਡੀਸ਼ਨ, 2007
ਆਧਾਰ : ਗੁਰੂ ਨਾਨਕ ਚਮਤਕਾਰ -ਭਾਈ ਵੀਰ ਸਿੰਘ
ਸਾਖੀਕਾਰ : ਡਾ. ਗਿਆਨੀ ਭਜਨ ਸਿੰਘ
ਚਿੱਤਰਕਾਰ : ਬੋਧ ਰਾਜ
ਪ੍ਰਕਾਸ਼ਕ : ਭਾਈ ਵੀਰ ਸਿੰਘ ਸਾਹਿਤ ਸਦਨ,
ਭਾਈ ਵੀਰ ਸਿੰਘ ਮਾਰਗ, ਨਵੀਂ ਦਿੱਲੀ-110 001
ਫ਼ੋਨ 23363510, ਫੈਕਸ 2374 4347
ਪ੍ਰਿੰਟਰ : ਸੁੰਦਰ ਪ੍ਰਿੰਟਰਸ
2477-79, ਨਲਵਾ ਸਟਰੀਟ, ਪਹਾੜ ਗੰਜ,
ਨਵੀਂ ਦਿੱਲੀ-110 055
ਮੁੱਲ : 55 ਰੁਪਏ

# ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ

ਸ੍ਰੀ ਗੁਰੂ ਨਾਨਕ ਦੇਵ ਜੀ ਸਾਡੇ ਪਹਿਲੇ ਗੁਰੂ ਸਨ। ਸਾਡੇ ਸੋਹਣੇ ਤੇ ਪਿਆਰੇ ਗੁਰੂ ਜੀ ਦਾ ਜਨਮ ਅਜ ਤੋਂ ਸਵਾ ਪੰਜ ਸੋ ਕੁ ਸਾਲ ਪਹਿਲਾਂ 1469 ਈਸਵੀ ਨੂੰ ਹੋਇਆ। ਪਿਤਾ ਦਾ ਨਾਮ ਮਹਿਤਾ ਕਾਲੂ ਰਾਮ ਸੀ ਤੇ ਮਾਤਾ ਦਾ ਨਾਮ ਤ੍ਰਿਪਤਾ ਸੀ। ਜਿਥੇ ਆਪ ਨੇ ਅਵਤਾਰ ਧਾਰਿਆ ਉਸ ਨਗਰ ਦਾ ਨਾਮ ਰਾਇ ਭੋਇ ਦੀ ਤਲਵੰਡੀ ਸੀ ਤੇ ਗੁਰੂ ਜੀ ਦਾ ਜਨਮ ਸਥਾਨ ਹੋਣ ਕਾਰਨ ਇਸ ਨਗਰ ਦਾ ਨਾਮ ਨਨਕਾਣਾ ਸਾਹਿਬ ਪੈ ਗਿਆ।

ਇਹ ਨਗਰ ਪੱਛਮੀ ਪੰਜਾਬ ਵਿਚ ਲਾਹੌਰ ਤੋਂ ੭੫ ਕਿਲੋਮੀਟਰ ਦੂਰ ਹੁਣ ਪਾਕਿਸਤਾਨ ਵਿਚ ਹੈ।



ਗੁਰੂ ਜੀ ਦੀ ਇਕੋ ਇਕ ਵੱਡੀ ਭੈਣ ਬੀਬੀ ਨਾਨਕੀ ਸੀ ਜੋ ਉਮਰ ਵਿਚ ਆਪ ਤੋਂ ਪੰਜ ਸਾਲ ਵੱਡੀ ਸੀ। ਭੈਣ ਦੇ ਇਸ ਲਾਲੜੇ ਵੀਰ ਦਾ ਨਾਮ ਵੀ ਭੈਣ ਦੇ ਨਾਮ ਨਾਲ ਮਿਲਦਾ ਜੁਲਦਾ ਰਖਿਆ ਗਿਆ। ਉਸ ਸਮੇਂ ਸਾਰੇ ਦੇਸ਼ ਵਿਚ ਬਹਿਲੋਲ ਲੋਧੀ ਬਾਦਸ਼ਾਹ ਦਾ ਰਾਜ ਸੀ ਤੇ ਰਾਇ ਭੋਇ ਦੀ ਤਲਵੰਡੀ ਦਾ ਸਥਾਨਕ ਹਾਕਮ ਤੇ ਛੋਟਾ ਰਾਜਾ ਰਾਇ ਬੁਲਾਰ ਸੀ। ਮਹਿਤਾ ਕਾਲੂ ਰਾਮ ਜੀ ਰਾਇ ਬੁਲਾਰ ਦੀ ਸਾਰੀ ਜ਼ਮੀਨ ਜਾਇਦਾਦ ਦੇ ਪ੍ਰਬੰਧਕ ਸਨ ਤੇ ਇਨ੍ਹਾਂ ਨੂੰ ਪਟਵਾਰੀ ਵੀ ਆਖਿਆ ਜਾਂਦਾ ਸੀ। ਆਮ ਬਾਲ ਜਨਮ ਸਮੇਂ ਰੋਂਦੇ ਹਨ ਪਰ ਬਾਲਕ ਗੁਰੂ ਨਾਨਕ ਹਸਦੇ ਤੇ ਮੁਸਕੁਰਾਂਦੇ ਇਸ ਦੁਨੀਆਂ ਵਿਚ ਆਏ।

# ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ



ਮਹਿਤਾ ਕਾਲੂ ਰਾਮ ਜੀ ਦੇ ਜਿਸ ਘਰ ਵਿਚ ਗੁਰੂ ਨਾਨਕ ਦੇਵ ਜੀ ਦਾ ਜਨਮ ਹੋਇਆ, ਉਥੇ ਉਹਨਾਂ ਦੀ ਯਾਦ ਵਿਚ ਗੁਰਦੁਆਰਾ ਬਣ ਗਿਆ ਤੇ ਉਹਦਾ ਨਾਮ ਗੁਰਦੁਆਰਾ ਜਨਮ ਅਸਥਾਨ ਪ੍ਰਸਿੱਧ ਹੋਇਆ। ਨਗਰ ਦਾ ਨਾਮ ਵੀ ਦੋ ਵਾਰ ਬਦਲਿਆ। ਪਹਿਲਾ ਨਾਮ ਰਾਇਪੁਰ ਸੀ। ਫਿਰ ਰਾਇ ਭੋਇ ਦੀ ਤਲਵੰਡੀ ਪੈ ਗਿਆ। ਗੁਰੂ ਨਾਨਕ ਦੇਵ ਜੀ ਦਾ ਬਾਲਪਨ ਇਥੇ ਹੀ ਬੀਤਿਆ ਤੇ ਆਪ ਨੇ ਕਈ ਕੌਤਕ ਇਥੇ ਵਰਤਾਏ। ਉਹਨਾਂ ਸਭ ਥਾਵਾਂ ਤੇ ਹੁਣ ਗੁਰਦੁਆਰੇ ਬਣੇ ਹੋਏ ਹਨ। ਗੁਰਦੁਆਰਾ ਜਨਮ ਅਸਥਾਨ ਤੋਂ ਬਿਨਾਂ ਨਨਕਾਣਾਂ ਸਾਹਿਬ ਵਿਚ ਗੁਰੂ ਜੀ ਦੀ ਯਾਦ ਵਿਚ ਹੋਰ ਇਹ ਗੁਰਦੁਆਰੇ ਹਨ :–

੧. ਗੁਰਦੁਆਰਾ ਕਿਆਰਾ ਸਾਹਿਬ
੨. ਗੁਰਦੁਆਰਾ ਤੰਬੂ ਸਾਹਿਬ
੩. ਗੁਰਦੁਆਰਾ ਪੱਟੀ ਸਾਹਿਬ
੪. ਗੁਰਦੁਆਰਾ ਬਾਲ ਲੀਲ੍ਹਾ
੫. ਗੁਰਦੁਆਰਾ ਮਾਲਜੀ ਸਾਹਿਬ

# ਹਰਦਿਆਲ ਪੰਡਤ ਨੇ ਟੇਵਾ ਲਾਇਆ

ਬਾਲ ਨਾਨਕ ਜੀ ਦੇ ਜਨਮ ਨਾਲ ਸਾਰੇ ਘਰ ਵਿਚ ਇਕ ਅਨੋਖੀ ਰੌਣਕ ਹੋ ਗਈ। ਹਰ ਪਾਸੇ ਖੁਸ਼ੀਆਂ ਤੇ ਖੇੜਾ ਛਾ ਗਿਆ। ਜੋ ਵਧਾਈ ਦੇਣ ਆਏ ਉਹੀ ਬਾਲਕ ਦੇ ਦਰਸ਼ਨ ਕਰਕੇ ਨਿਹਾਲ ਹੋ ਜਾਏ। ਇਸ ਤਰ੍ਹਾਂ ਅਗੇ ਕਦੇ ਨਗਰ ਵਿਚ ਬਾਲਕਾਂ ਦੇ ਜਨਮ ਸਮੇਂ ਨਹੀਂ ਸੀ ਹੋਇਆ। ਪੰਡਤ ਹਰਦਿਆਲ ਨੂੰ ਜੋਤਸ਼ ਲਾ ਕੇ ਗੁਰੂ ਜੀ ਦਾ ਟੇਵਾ ਬਣਾਨ ਲਈ ਸਦਿਆ ਗਿਆ। ਟੇਵੇ ਨੂੰ ਜਨਮ ਪੱਤਰੀ ਵੀ ਆਖਦੇ ਹਨ। ਪੰਡਤ ਹਰਦਿਆਲ ਨੇ ਜੋਤਸ਼ ਦੇ ਸਿਧਾਂਤ ਅਨੁਸਾਰ ਸਾਰਾ ਹਿਸਾਬ ਲਾਕੇ ਦਸਿਆ ਕਿ ਇਹ ਬਾਲਕ ਬਹੁਤ ਵੱਡੀ ਹਸਤੀ ਹੈ। ਇਹ ਰੱਬ ਦਾ ਪਿਆਰ ਹੈ



ਤੇ ਇਕ ਰੱਬ ਦੇ ਸਭ ਨੂੰ ਲੜ ਲਾਣ ਆਇਆ ਅਵਤਾਰ ਹੈ। ਇਹ ਸਾਧਾਰਨ ਬਾਲ ਨਹੀਂ। ਪੰਡਤ ਹਰਦਿਆਲ ਨੇ ਇਹ ਵੀ ਮਹਿਤਾ ਕਾਲੂ ਰਾਮ ਜੀ ਨੂੰ ਕਹਿ ਦਿਤਾ "ਧਿਆਨ ਰਖੀਂ ਹੋਰਾਂ ਬਾਲਾਂ ਵਾਂਗੂ ਨ ਸਮਝੀਂ।" ਉਹਨੇ ਬਾਲਕ ਨਾਨਕ ਨੂੰ ਬੜੀ ਸ਼ਰਧਾ ਤੇ ਪਿਆਰ ਨਾਲ ਨਮਸਕਾਰ ਵੀ ਕੀਤਾ।

# ਬਾਲ ਚੋਜ

ਬਾਲ ਨਾਨਕ ਜੀ ਦੀਆਂ ਪਹਿਲੇ ਦੋ ਸਾਲਾਂ ਵਿਚ ਹੀ ਅਜੇਹੀਆਂ ਗਲਾਂ ਸਭ ਨੇ ਦੇਖੀਆਂ ਜੋ ਹੋਰ ਬਾਲਾਂ ਨਾਲੋਂ ਵਖਰੀਆਂ ਸਨ। ਚੁਪ ਚਾਪ ਪੰਘੂੜੇ ਵਿਚ ਪਏ ਰਹਿੰਦੇ। ਕਦੇ ਭੁਖ ਲਗਣ ਤੇ ਵੀ ਨ ਰੋਂਦੇ ਤੇ ਨਾ ਹੀ ਹਰ ਵੇਲੇ ਚੁਕੀ ਰਖਣ ਲਈ ਰੋਂਦੇ।

ਪੰਘੂੜੇ ਵਿਚ ਪਏ ਉਪਰ ਆਕਾਸ਼ ਵਲ ਦੇਖਦੇ ਰਹਿੰਦੇ ਜਾਂ ਨੀਂਦਰ ਆ ਜਾਣ ਤੇ ਸੌਂ ਜਾਂਦੇ।



ਸਾਰੇ ਹੈਰਾਨ ਸਨ ਕਿ ਇਹ ਬਾਲ ਤਾਂ ਕਦੇ ਵੀ ਨਹੀਂ ਰੋਂਦਾ ਤੇ ਦੂਜੇ ਬਾਲਾਂ ਵਾਲੀ ਕੋਈ ਗੱਲ ਨਹੀਂ।

ਭੈਣ ਬੀਬੀ ਨਾਨਕੀ ਛੇ ਸਾਲ ਦੀ ਬਾਲੜੀ ਆਪਣੇ ਵੀਰ ਨੂੰ ਝਟ ਪਿਛੋ ਆਕੇ ਦੇਖਦੀ. ਖੁਸ਼ ਹੁੰਦੀ ਤੇ ਪਿਆਰ ਨਾਲ ਨਿੱਕੀਆਂ ਨਿੱਕੀਆਂ ਗਲਾਂ ਕਰਦੀ। ਬਾਲ ਨਾਨਕ ਜੀ ਉਸ ਵਲ ਵੀ ਟੱਕ ਬੰਨਕੇ ਦੇਖਦੇ ਰਹਿੰਦੇ ਜਿਵੇਂ ਉਹਦੀਆਂ ਮਿਠੀਆਂ ਮਿਠੀਆਂ ਤੇ ਪਿਆਰੀਆਂ ਗਲਾਂ ਸੁਣ ਰਹੇ ਹੋਣ। ਨਿੱਕੀਆਂ ਨਿੱਕੀਆਂ ਬੁਲ੍ਹੀਆਂ ਤੋਂ ਇਹੀ ਪ੍ਰਭਾਵ ਪੈਂਦਾ ਸੀ ਕਿ ਉਹ ਮੁਸਕਰਾ ਰਹੇ ਹਨ ਤੇ ਭੈਣ ਦੀਆਂ ਗਲਾਂ ਸੁਣ ਰਹੇ ਹਨ। ਇਹ ਬਾਲ ਚੋਜ ਦੇਖਕੇ ਸਭ ਹੈਰਾਨ ਹੁੰਦੇ।



# ਬਾਲ ਨਾਨਕ ਦਾ ਦਾਨੀ ਸੁਭਾਓ

ਬਾਲਕ ਨਾਨਕ ਸਾਰੇ ਨਗਰ ਵਿਚ ਹਰਮਨ ਪਿਆਰਾ ਹੋ ਗਿਆ। ਜਿਧਰ ਵੀ ਜਾਣ, ਲੋਕ ਖੜਾ ਕਰਕੇ ਗਲਾਂ ਕਰਦੇ, ਪ੍ਰਸ਼ਨ ਕਰਦੇ ਤੇ ਗੁਰੂ ਜੀ ਦਾ ਉਤਰ ਸੁਣ ਕੇ ਹੈਰਾਨ ਵੀ ਹੁੰਦੇ ਤੇ ਖੁਸ਼ ਵੀ। ਉਮਰ ਵਿਚ ਬਾਲ ਨਜ਼ਰ ਆਉਂਦੇ ਗੁਰੂ ਜੀ ਵਡਿਆਂ ਵਡਿਆਂ ਵਾਲੀਆਂ ਗਲਾਂ ਕਰਦੇ। ਉਸ ਸਮੇਂ ਵੀ ਗੁਰੂ ਜੀ ਇਕ ਪ੍ਰਭੂ ਪਰਮਾਤਮਾ ਦੀਆਂ ਗਲਾਂ ਕਰਦੇ ਤੇ 'ਸੋਈ ਸੋਈ' ਸ਼ਬਦ ਆਮ ਵਰਤਦੇ। ਵੱਡੇ ਵੱਡੇ ਵਿਦਵਾਨ ਵੀ ਅਜੇਹੀਆਂ ਭੇਦ ਭਰੀਆਂ ਰੱਬ ਦੀਆਂ ਗਲਾਂ ਨਹੀਂ ਸਨ ਕਰ ਸਕਦੇ ਜਿਹੜੀਆਂ ਗੁਰੂ ਨਾਨਕ ਦੇਵ ਜੀ ਬਾਲਪਨ ਅਵਸੱਥਾ ਵਿਚ ਕਰ ਰਹੇ ਸਨ।

ਮੁਢ ਤੋਂ ਹੀ ਆਪ ਦਾ ਸੁਭਾਓ ਦਾਨ ਪੁੰਨ ਕਰਨ ਤੇ ਲੋੜ ਵੰਦਾਂ ਨੂੰ ਹਰ ਵਸਤ ਦੇਣ ਵਾਲਾ ਸੀ। ਕਿਸੇ ਚੀਜ਼ ਨਾਲ ਮੋਹ ਜਾਂ ਪਕੜ ਨਹੀਂ ਸੀ। ਜਿਹੜੀ ਚੀਜ਼ ਕੋਲ ਹੁੰਦੀ, ਉਹ ਮੰਗਣ ਵਾਲੇ ਨੂੰ ਦੇ ਦਿੰਦੇ। ਇਕ ਲੋਟਾ ਆਪ ਲੈ ਕੇ ਬਾਹਰ ਨਿਕਲੇ। ਇਕ ਸਾਧੂ ਨੇ ਲੋਟਾ ਮੰਗ ਲਿਆ ਤੇ ਕਿਹਾ ਕਿ ਉਹਦੇ ਕੋਲ ਪੀਣ ਵਾਲਾ ਭਾਂਡਾ ਨਹੀਂ। ਬਾਲਕ ਗੁਰੂ ਜੀ ਦਾ ਲੋਟਾ ਦੇ ਕੇ ਘਰ ਆ ਗਏ।





# ਜਦ ਪਾਂਧੇ ਪਾਸ ਪੜ੍ਹਨ ਗਏ

ਬਾਲ ਗੁਰੂ ਨਾਨਕ ਦੇਵ ਜੀ ਦੀ ਉਮਰ ਜਦ ਪੜ੍ਹਨੇ ਪੈਣ ਜੋਗੀ ਹੋਈ ਤਾਂ ਮਹਿਤਾ ਕਾਲੂ ਰਾਮ ਜੀ ਨੇ ਪਿੰਡ ਦੇ ਪਾਂਧੇ, ਬਚਿਆਂ ਨੂੰ ਪੜ੍ਹਾਂਉਣ ਵਾਲੇ ਪੰਡਤ ਗੁਪਾਲ ਪਾਸ ਜਾਕੇ ਦਾਖਲ ਕਰਾ ਦਿਤਾ। ਗੁਪਾਲ ਨੇ ਆਪਣੇ ਸੁਭਾ ਅਨੁਸਾਰ ਪਹਿਲੇ ਦਿਨ ਚਾਰ ਅੱਖਰ ਪੱਟੀ ਤੇ ਲਿਖ ਦਿਤੇ। ਬਾਲ ਨਾਨਕ ਜੀ ਨੇ ਝਟਪਟ ਉਹ ਅੱਖਰ ਪੜ੍ਹ ਲਏ। ਪਾਂਧਾ ਹੈਰਾਨ ਸੀ ਕਿ ਇਹ ਕਿਹੋ ਜਿਹਾ ਵਿਦਿਆਰਥੀ ਆਇਆ ਹੈ। ਦੂਜੇ ਦਿਨ ਇਕ ਤੋਂ ਦੱਸ ਤੱਕ ਅੱਖਰ ਲਿਖਣ ਦੀ ਜਾਚ ਸਿਖਾਈ ਤਾਂ ਉਹ ਵੀ ਬਾਲ ਨਾਨਕ ਜੀ ਇਉਂ ਲਿਖਣ ਲਗੇ ਜਿਵੇਂ ਪਹਿਲਾਂ ਹੀ ਜਾਣਦੇ ਹਨ। ਤੀਜੇ ਦਿਨ ਅੱਖਰ ਜੋੜ ਸਮਝਾਏ ਤਾਂ ਉਸੇ ਵੇਲੇ ਗੁਰੂ ਜੀ ਨੇ 'ਸੋ' ਤੇ 'ਇ' ਲਾਕੇ 'ਸੋਇ' ਸ਼ਬਦ ਲਿਖ ਦਿਤਾ। ਪਾਂਧਾ ਪੁਛਣ ਲਗਾ ਕਿ ਇਹ ਕੀ ਲਿਖਿਆ ਏ ਤਾਂ ਬਾਲ ਨਾਨਕ ਨੇ ਮੁਸਕੁਰਾ ਕੇ ਉਤਰ ਦਿੱਤਾ 'ਸੋਇ' ਜਿਸ ਨੇ ਸਾਨੂੰ ਬਣਾਇਆ ਹੈ।' ਪੜ੍ਹਾਉਣ ਵਾਲਾ ਪਾਂਧਾ ਹੈਰਾਨ ਹੋ ਗਿਆ। ਕੁਝ ਦਿਨ ਪਿਛੋਂ ਇਕ ਦਿਨ ਫਿਰ ਪਾਂਧੇ ਨੇ ਦੇਖਿਆ ਪੱਟੀ ਉਤੇ ਇਕ ਲੰਮੀ ਬਾਣੀ ਲਿਖੀ ਹੋਈ ਸੀ ਜੋ ਕੋਈ ਵਿਦਵਾਨ ਕਵੀ ਹੀ ਲਿਖ ਸਕਦਾ ਸੀ। ਉਹਨੇ ਮਹਿਤਾ ਕਾਲੂ ਰਾਮ ਜੀ ਨੂੰ ਦਸਿਆ ਕਿ ਇਹ ਤਾਂ ਪੰਡਤਾਂ ਨੂੰ ਪੜ੍ਹਾਉਣ ਵਾਲਾ ਕੋਈ ਰੱਬ ਦਾ ਭੇਜਿਆ ਅਵਤਾਰ ਹੈ।

# ਫਿਰ ਮੌਲਵੀ ਕੋਲ ਪੜ੍ਹਨ ਗਏ

ਫਿਰ ਪਿਤਾ ਜੀ ਨੇ 'ਰਾਜ ਭਾਸ਼ਾ' ਫਾਰਸੀ ਪੜ੍ਹਨ ਲਈ ਪਿੰਡ ਦੀ ਮਸੀਤ ਦੇ ਮੌਲਵੀ ਕੋਲ ਭੇਜ ਦਿਤਾ। ਉਸ ਸਮੇਂ ਪਿੰਡਾਂ ਤੇ ਮੌਲਵੀ ਹੀ ਵਿਦਿਆਲੇ ਚਲਾਂਦੇ ਸਨ। ਲੰਡੇ ਅੱਖਰ ਤੇ ਦੇਸੀ ਭਾਸ਼ਾ ਜਾਂ ਸੰਸਕ੍ਰਿਤ ਪਾਂਧੇ ਪੜਾਂਦੇ ਸਨ ਤੇ ਅਰਬੀ ਫ਼ਾਰਸੀ ਦਾ ਗਿਆਨ ਮੌਲਵੀ ਦਿੰਦੇ ਸਨ। ਬਾਲ ਨਾਨਕ ਜੀ ਨੂੰ ਮੌਲਵੀ ਨੇ ਫਾਰਸੀ ਦਾ ਬਾਲ–ਬੋਧ ਅਗੇ ਰਖਿਆ ਤੇ ਮੁਢਲੇ ਸ਼ਬਦ ਸਿਖਾਏ



ਪਰ ਉਹ ਮੌਲਵੀ ਵੀ ਹੈਰਾਨ ਹੋ ਗਿਆ ਕਿ ਝਟ ਗੁਰੂ ਜੀ ਨੇ ਉਹ ਸਾਰਾ ਲਿਖਿਆ ਪੜ੍ਹਨ ਲਗ ਪਏ। ਕੁਝ ਦਿਨਾਂ ਪਿਛੋਂ ਉਹਨੇ ਦੇਖਿਆ ਕਿ ਬਾਲਕ ਗੁਰੂ ਨਾਨਕ ਤਾਂ ਫਾਰਸੀ ਅੱਖਰਾਂ ਵਿਚ ਕਈ ਕੁਝ ਲਿਖੀ ਜਾ ਰਿਹਾ ਹੈ। ਉਹਨੇ ਪੜ੍ਹਿਆ ਤਾਂ ਹੈਰਾਨ ਹੋ ਗਿਆ ਕਿ ਇਹ ਤਾਂ ਰੱਬ ਦੀਆਂ ਗਲਾਂ ਲਿਖ ਰਿਹਾ ਹੈ। ਜਿਵੇਂ ਵਲੀ ਪੀਰ ਗਲਾਂ ਕਰਦੇ ਹਨ। ਇਥੇ ਵੀ ਗੁਰੂ ਜੀ ਨੇ ਫ਼ਾਰਸੀ ਵਿਚ ਇਕ ਸ਼ਬਦ ਲਿਖਕੇ ਦਿਖਾ ਦਿਤਾ। ਮੌਲਵੀ ਨੇ ਕੂਕ ਕੂਕ ਕੇ ਆਖਿਆ ਕਿ ਇਹ ਸ਼ਾਗਿਰਦ ਨਹੀਂ, ਰੱਬ ਦਾ ਨੂਰ ਤੇ ਵੱਡਾ ਉਸਤਾਦ ਹੈ। ਇਹ ਪੜ੍ਹਨ ਲਈ ਨਹੀਂ ਪੜ੍ਹਾਉਣ ਆਇਆ ਹੈ।

# ਧਾਗੇ ਦਾ ਜਨੇਊ ਨ ਪਾਇਆ

ਉਸ ਸਮੇਂ ਹਿੰਦੂ ਰਿਵਾਜ ਅਨੁਸਾਰ ਨੌ ਜਾਂ ਯਾਰਾਂ ਸਾਲ ਦੀ ਉਮਰ ਵਿਚ ਬਚਿਆਂ ਨੂੰ ਜਨੇਊ ਪਾਇਆ ਜਾਂਦਾ ਸੀ। ਮਹਿਤਾ ਕਾਲੂ ਰਾਮ ਜੀ ਨੇ ਵੀ ਜਨੇਊ ਪਾਣ ਦੀ ਰਸਮ ਸਮੇਂ ਆਪਣੇ ਘਰ ਇਕ ਬਹੁਤ ਵੱਡਾ ਇਕੱਠ ਬੁਲਾਇਆ ਤੇ ਹਰਦਿਆਲ ਪੰਡਤ ਇਸ ਜਨੇਊ ਪਾਣ ਦੀ ਪੂਰੀ ਤਿਆਰੀ ਵਿਚ ਰੁੱਝ ਗਿਆ। ਸਤ ਤਾਰਾਂ ਵਾਲੇ ਧਾਗੇ ਦਾ ਜਨੇਊ ਵਟਕੇ ਲੈ ਆਂਦਾ ਗਿਆ ਪਰ ਜਦ ਬਾਲ ਨਾਨਕ ਜੀ ਨੂੰ ਜਨੇਊ ਪਾਉਣ ਲਗੇ ਤਾਂ ਗੁਰੂ ਜੀ ਨੇ ਰੋਕ ਦਿਤਾ ਤੇ ਕਿਹਾ ਕਿ ਮੈਂ ਇਹ ਜਨੇਊ ਨਹੀਂ ਪਾਣਾ। ਮੈਨੂੰ ਉਹ ਜਨੇਊ ਪਾਉ ਜੋ ਨਾ ਮੈਲਾ ਹੋਵੇ ਤੇ ਨਾ ਹੀ ਤੁਟੇ। ਜਨੇਊ ਉਹ ਚਾਹੀਦਾ ਹੈ ਜੋ ਮਰਨ ਪਿਛੋਂ ਵੀ ਆਤਮਾ ਦੇ ਨਾਲ ਜਾਏ। ਪੰਡਤ ਹੈਰਾਨ ਹੋ ਗਿਆ ਤੇ ਕਹਿਣ ਲਗਾ ਕਿ ਮੇਰੇ ਪਾਸ ਤਾਂ ਅਜੇਹਾ ਜਨੇਊ ਨਹੀਂ। ਗੁਰੂ ਜੀ ਨੂੰ ਪੰਡਤ ਪੁਛਣ ਲਗਾ ਕਿ ਉਹ ਜਨੇਊ ਕਿਸ ਤਰ੍ਹਾਂ ਦਾ ਹੈ? ਗੁਰੂ ਜੀ ਨੇ ਤੁਰੰਤ ਉਤਰ ਦਿਤਾ ਕਿ ਦਇਆ ਰੂਪੀ ਕਪਾਹ ਲੈ ਕੇ ਸੰਤੋਖ ਦਾ ਸੂਤਰ ਵਟ ਲਓ। ਜਤ ਤੇ ਸਤ ਦੀਆਂ ਗੰਢਾਂ ਤੇ ਵੱਟ ਦੇ ਲਓ। ਮੈਂ ਤਾਂ ਅਜੇਹੇ ਆਚਰਨਕ ਗੁਣਾਂ ਦਾ ਜਨੇਊ ਪਾਣਾਂ ਚਾਹੁੰਦਾ ਹਾਂ ਤੇ ਸਭ ਨੂੰ ਅਜੇਹਾ ਹੀ ਜਨੇਊ ਪਾਣਾ ਚਾਹੀਦਾ ਹੈ।



# ਜਦੋਂ ਮਝੀਆਂ ਚਾਰਨ ਗਏ



ਮਾਤਾ ਪਿਤਾ ਨੇ ਦੇਖਿਆ ਕਿ ਘਰ ਵਿਚ ਬਾਲਕ ਨਾਨਕ ਜੀ ਵਧੇਰੇ ਸੋਚਾਂ ਵਿਚਾਰਾਂ ਵਿਚ ਪਏ ਰਹਿੰਦੇ ਹਨ ਤੇ ਬਾਹਰ ਖੁਲੇ ਥਾਂ ਵਣਾਂ ਖੇਤਾਂ ਵਿਚ ਖੁਸ਼ ਰਹਿੰਦੇ ਹਨ ਤੇ ਉਥੇ ਲੋਕਾਂ ਨਾਲ ਗਲਾਂ ਤੇ ਵਿਚਾਰਾਂ ਕਰਕੇ ਖੁਸ਼ ਵੀ ਹੁੰਦੇ ਹਨ ਇਸ ਲਈ ਇਹਨਾਂ ਨੂੰ ਕੋਈ ਅਜੇਹਾ ਕੰਮ ਦਿਤਾ ਜਾਏ ਜਿਸ ਨਾਲ ਇਹ ਖੁਸ਼ ਤੇ ਪ੍ਰਸੰਨ ਰਹਿਣ। ਵਿਚਾਰ ਕੇ ਮੱਝੀਆਂ ਚਰਾਉਣ ਲਈ ਖੇਤਾਂ ਤੇ ਵਣਾਂ ਜੰਗਲ ਵਿਚ ਲਿਜਾਣ ਦਾ ਕੰਮ ਸੌਂਪ ਦਿਤਾ ਗਿਆ। ਗੁਰੂ ਜੀ ਇਉਂ ਗਊਆਂ ਮੱਝਾਂ ਦੇ ਛੇੜੂ ਬਣ ਗਏ। ਉਹਨਾਂ ਉਜਾੜ ਥਾਂ ਮੱਝੀਆਂ ਘਾਹ ਚਰਨ ਛੱਡ ਦਿਤੀਆਂ ਤੇ ਆਪ ਪ੍ਰਭੂ ਪਰਮਾਤਮਾ ਨਾਲ ਲੀਨ ਹੋ ਗਏ । ਡੰਗਰ ਚਰਦੇ ਚਰਦੇ ਖੇਤਾਂ ਵਿਚ ਜਾ ਵੜੇ ਕੁਝ ਫਸਲ ਉਜਾੜ ਦਿਤੀ। ਕਿਸਾਨ ਨੇ ਆਕੇ ਪਸ਼ੂ ਬਾਹਰ ਕਢੇ ਤੇ ਰਾਇ ਬੁਲਾਰ ਪਾਸ ਬਾਲ ਨਾਨਕ ਜੀ ਦੀ ਸ਼ਕਾਇਤ ਲਾਈ। ਬਾਲ ਨਾਨਕ ਜੀ ਨੂੰ ਵੀ ਹਾਕਮ ਦੇ ਪੇਸ਼ ਕੀਤਾ ਗਿਆ ਜਦ ਰਾਏ ਬੁਲਾਰ ਨੇ ਕਿਸਾਨ ਦੇ ਨੁਕਸਾਨ ਦਾ ਅਨੁਮਾਨ ਲਾਣ ਲਈ ਬੰਦੇ ਭੇਜੇ ਤਾਂ ਉਹਨਾਂ ਆ ਕੇ ਦਸਿਆ ਕਿ ਕੋਈ ਨੁਕਸਾਨ ਨਹੀਂ ਹੋਇਆ ਤੇ ਫਸਲ ਉਸੇ ਤਰ੍ਹਾਂ ਠੀਕ ਖੜੀ ਹੈ। ਸਭ ਨੇ ਮੰਨ ਲਿਆ ਕਿ ਇਹ ਬਾਲਕ ਰੱਬ ਦਾ ਕੋਈ ਖਾਸ ਨੂਰ ਹੈ ਤੇ ਇਹਨੂੰ ਝੂਠਾਂ ਜਾਂ ਗਲਤ ਸਾਬਤ ਨਹੀਂ ਕੀਤਾ ਜਾ ਸਕਦਾ।



# ਸੱਪ ਨੇ ਛਾਂ ਕੀਤੀ

ਇਕ ਦਿਨ ਫਿਰ ਕੌਤਕ ਵਰਤਿਆ ਤੇ ਨਗਰ ਦੇ ਕਈ ਲੋਕਾਂ ਤੇ ਹਾਕਮ ਰਾਏ ਬੁਲਾਰ ਨੇ ਵੀ ਵੇਖਿਆ ਕਿ ਪਸ਼ੂ ਚਾਰਨ ਗਏ ਬਾਲਕ ਨਾਨਕ ਜੀ ਆਪ ਇਕ ਰੁਖ ਹੇਠ ਸੁਤੇ ਪਏ ਹਨ ਤੇ ਪਸ਼ੂ ਆਪਣੇ ਆਪ ਜੰਗਲ ਵਿਚੋਂ ਘਾਹ ਪੱਤੇ ਖਾ ਰਹੇ ਹਨ। ਸੁਤੇ ਪਏ ਬਾਲਕ ਨਾਨਕ ਜੀ ਉਪਰ ਸੂਰਜ ਦੀ ਧੁੱਪ ਪੈਣ ਲਗ ਪਈ ਹੈ ਤੇ ਸੂਰਜ ਇਕ ਪਾਸੇ ਵਧ ਗਿਆ ਹੈ। ਉਹ ਦੇਖ ਰਹੇ ਸਨ ਕਿ ਰੁੱਖ ਦੇ ਮੁੱਢ ਵਿਚੋਂ ਇਕ ਸੱਪ ਨਿਕਲਿਆ ਤੇ ਸਿੱਧਾ ਬਾਲਕ ਨਾਨਕ ਜੀ ਦੇ ਸਿਰ ਕੋਲ ਆਕੇ ਖੜਾ ਹੋ ਗਿਆ।

ਉਸ ਸੱਪ ਨੇ ਆਪਣਾ ਫੱਨ ਖਿਲਾਰ ਲਿਆ ਤੇ ਅਜੇਹੇ ਢੰਗ ਨਾਲ ਖੜਾ ਹੋ ਗਿਆ ਕਿ ਬਾਲ ਨਾਨਕ ਜੀ ਦੇ ਚਿਹਰੇ ਤੇ ਛਾਂ ਹੋ ਗਈ। ਸੂਰਜ ਦੀ ਸਿੱਧੀ ਧੁਪ ਪੈਣੀ ਹਟ ਗਈ। ਲੋਕ ਇਹ ਦੇਖਕੇ ਹੈਰਾਨ ਸਨ ਕਿ ਸੱਪ ਤਾਂ ਮਨੁਖਾਂ ਨੂੰ ਡੰਗ ਮਾਰਕੇ ਖਤਮ ਕਰ ਸਕਦਾ ਹੈ ਪਰ ਇਹ ਜ਼ਹਿਰੀ ਨਾਗ ਹਮਲਾ ਕਰਨ ਦੀ ਥਾਂ ਨਾਨਕ ਜੀ ਤੇ ਛਾਂ ਕਰਕੇ ਸੇਵਾਦਾਰ ਬਣਿਆ ਹੋਇਆ ਹੈ। ਸਾਰੇ ਨਗਰ ਵਿਚ ਚਰਚਾ ਹੋ ਗਈ ਤੇ ਜਦ ਲੋਕ ਇਕੱਠੇ ਹੋ ਕੇ ਆਏ ਤਾਂ ਸੱਪ ਚੁਪ ਕਰਕੇ ਮੁੜ ਰੁਖ ਦੀ ਖੁਡ ਵਿਚ ਹੀ ਅਲੋਪ ਹੋ ਗਿਆ।



# ਰਾਇ ਬੁਲਾਰ ਨੇ ਕੀ ਦੇਖਿਆ?

ਨਗਰ ਦਾ ਹਾਕਮ ਰਾਇ ਬੁਲਾਰ ਤੇ ਬੀਬੀ ਨਾਨਕੀ ਦੋ ਹੀ ਮਨੁਖ ਸਨ ਜਿਨ੍ਹਾਂ ਨੇ ਸਭ ਤੋਂ ਪਹਿਲਾਂ ਬਾਲਕ ਨਾਨਕ ਜੀ ਨੂੰ ਪਛਾਣ ਲਿਆ ਕਿ ਇਹ ਸਾਧਾਰਨ ਮਨੁਖ ਨਹੀਂ ਸਗੋਂ ਰੱਬ ਦਾ ਭੇਜਿਆ ਕੋਈ ਪੀਰ ਜਾਂ ਅਵਤਾਰ ਹੈ। ਰਾਇ ਬੁਲਾਰ ਨੇ ਜਦੋਂ ਮੌਲਵੀ ਤੋਂ ਸੁਣਿਆ ਕਿ ਬਾਲਕ ਨਾਨਕ ਪੜ੍ਹਨ ਨਹੀਂ ਪੜ੍ਹਾਉਣ ਆਇਆ ਸੀ ਤਾਂ ਉਹ ਉਚੇਚੇ ਤੌਰ ਤੇ ਮਿਲਣ ਆਇਆ। ਉਹ ਗੁਰੂ ਜੀ ਦੇ ਨੂਰਾਨੀ ਚਿਹਰੇ ਤੇ ਪਿਆਰ ਭਰੀਆਂ ਰੱਬੀ ਗਲਾਂ ਸੁਣ ਕੇ ਬੇਹਦ ਪ੍ਰਭਾਵਿਤ ਹੋਇਆ। ਉਹਨੇ ਆਪਣੀਆਂ ਅੱਖਾਂ ਨਾਲ ਦੇਖਿਆ ਸੀ ਕਿ ਇਕ ਵੱਡਾ ਫਨੀਅਰ ਸੱਪ ਧੁੱਪੇ ਸੁਤੇ ਪਏ ਬਾਲ ਨਾਨਕ ਜੀ ਤੇ ਫੱਨ ਖਿਲਾਰ ਕੇ ਛਾਂ ਕਰ ਰਿਹਾ ਹੈ। ਉਹ ਜਾਕੇ ਦੇਖ ਆਇਆ ਸੀ ਕਿ ਜਿਹੜੀ ਖੇਤੀ ਪਸ਼ੂ ਚਰ ਗਏ ਸਨ, ਉਹ ਪਹਿਲਾਂ ਵਾਂਗ ਹੀ ਹਰੀ ਭਰੀ ਹੋਈ ਪਈ ਹੈ। ਉਹਨਾਂ ਨਾਲ ਜਿਤਨਾ ਸਮਾਂ ਗੁਰੂ ਜੀ ਰਾਇ ਭੋਇ ਦੀ ਤਲਵੰਡੀ ਰਹੇ, ਰਾਇ ਬੁਲਾਰ ਨਿਤ ਉਨ੍ਹਾਂ ਦੇ ਦਰਸ਼ਨ ਕਰਨ ਆਉਂਦਾ। ਜਦ ਵੀ ਕਦੇ ਮਹਿਤਾ ਕਾਲੂ ਰਾਮ ਜੀ ਪੁਤਰ ਦੇ ਦੁਨੀਆਈ ਕੰਮ ਧੰਦੇ ਨ ਕਰਨ ਤੇ ਦੁਖੀ ਹੁੰਦੇ ਤਾਂ ਰਾਇ ਬੁਲਾਰ ਜ਼ਰੂਰ ਆਖਦਾ ਕਿ ਇਹ ਤੁਹਾਡੇ ਘਰ ਰੱਬ ਆ ਗਿਆ ਹੈ। ਇਸ ਨੂੰ ਕਦੇ ਵੀ ਕੁਝ ਨਹੀਂ ਕਹਿਣਾ। ਤੁਸੀਂ ਚਿੰਤਾ ਨਾ ਕਰੋ, ਇਹਦੀ ਸੇਵਾ ਲਈ ਮੈਂ ਹਾਜ਼ਰ ਹਾਂ।



# ਪਿਤਾ ਜੀ ਨਾਲ ਵਿਚਾਰ ਵਟਾਂਦਰਾ

ਇਕ ਦਿਨ ਪਿਤਾ ਜੀ ਨੇ ਪਰਵਾਰ ਦਾ ਇਕੱਠ ਕਰਕੇ ਉਸ ਵਿਚ ਆਪਣੇ ਸਪੁਤਰ ਨਾਨਕ ਜੀ ਨੂੰ ਪੁਛਿਆ "ਮੇਰੇ ਲਾਡਲੇ, ਹੁਣ ਜਵਾਨ ਹੋ ਰਹੇ ਹੋ, ਅਸੀਂ ਚਿੰਤਾ ਵਿਚ ਹਾਂ ਕਿ ਤੁਸੀਂ ਕੋਈ ਕੰਮ ਕਾਰ ਸ਼ੁਰੂ ਕਰੋ। ਜੇਕਰ ਖੇਤੀ ਕਰਨੀ ਪਸੰਦ ਕਰੇਂ ਤਾਂ ਆਪਣੀ ਬਹੁਤੀ ਸਾਰੀ ਜ਼ਮੀਨ ਪਈ ਹੈ। ਜੇ ਆਖੇਂ ਤਾਂ ਤੈਨੂੰ ਹਟੀ ਬਣਾ ਦਿਆਂ। ਜੇ ਤੁਰਨ ਫਿਰਨ ਨੂੰ ਜੀਅ ਕਰਦਾ ਏ ਤਾਂ ਘੋੜਿਆਂ ਦੀ ਸੁਦਾਗਰੀ ਸ਼ੁਰੂ ਕਰ ਲੈ। ਜੇ ਕਰ ਹੋਰ ਕੁਝ ਨਹੀਂ ਕਰਨਾ ਤਾਂ ਮੇਰੇ ਵਾਂਗ ਨੌਕਰੀ ਕਰ ਲਉ।"

ਗੁਰੂ ਜੀ ਪਿਆਰ ਤੇ ਸਤਿਕਾਰ ਨਾਲ ਬੋਲੇ "ਤੁਹਾਨੂੰ ਪਤਾ ਹੈ ਕਿ ਇਸ ਸੰਸਾਰ ਤੋਂ ਸਭ ਨੇ ਤੁਰ ਜਾਣਾ ਹੈ। ਇਥੇ ਇਕੱਠਾ ਕੀਤਾ ਮਾਲ ਧੰਨ ਕੁਝ ਵੀ ਨਾਲ ਨਹੀਂ ਜਾਏਗਾ। ਮੈਨੂੰ ਫਿਕਰ ਅਗੇ ਦਾ ਹੈ। ਮੈਂ ਸੋਚਦਾ ਪਿਆ ਹਾਂ ਕਿ ਅਗੇ ਜਾਕੇ ਲੋਕ ਕੀ ਕਰਨਗੇ। ਮੈਂ ਇਹ ਸਾਰੇ ਕੰਮ ਜੋ ਤੁਸਾਂ ਦਸੇ ਹਨ, ਸਾਰੇ ਹੀ ਕਰ ਰਿਹਾ ਹਾਂ।"

ਪਿਤਾ ਜੀ: "ਸਾਨੂੰ ਤਾਂ ਕੋਈ ਕੰਮ ਤੁਹਾਡਾ ਨਜ਼ਰ ਨਹੀਂ ਆ ਰਿਹਾ।"

ਗੁਰੂ ਜੀ: "ਸਰੀਰ ਰੂਪੀ ਧਰਤੀ ਵਿਚ ਮੇਰਾ ਮਨ ਵੀ ਵਾਹੀ ਕਰਕੇ ਪਰਮੇਸ਼ਰ ਦਾ ਨਾਮ ਪਿਆ ਬੀਜਦਾ ਹੈ। ਸੰਤੋਖ ਦਾ ਸੁਹਾਗਾ ਇਸ ਖੇਤੀ ਵਿਚ ਫੇਰਦਾ ਹਾਂ। ਇਸੇ ਤਰ੍ਹਾਂ ਉਮਰ ਦੀ ਹੱਟੀ ਵਿਚ ਨਾਮ ਦਾ ਸੌਦਾ ਪਾਕੇ ਵਪਾਰ ਵੀ ਕਰ ਰਿਹਾ ਹਾਂ। ਮੈਂ ਉਸ ਰੱਬ ਦੀ ਨੌਕਰੀ ਵੀ ਕਰ ਰਿਹਾ ਹਾਂ ਤੇ ਹਰ ਵੇਲੇ ਉਹਦਾ ਹੁਕਮ ਸਮਝਣ ਤੇ ਉਸ ਤੇ ਅਮਲ ਕਰਨ ਦਾ ਯਤਨ ਕਰ ਰਿਹਾ ਹਾਂ।

# ਫਿਰ ਵੈਦ ਸੱਦਿਆ ਗਿਆ

ਹਰ ਇਕ ਦੇ ਪਿਆਰੇ ਗੁਰੂ ਨਾਨਕ ਦੇਵ ਜੀ ਪੰਦਰਾਂ ਸਾਲ ਦੇ ਹੋ ਗਏ। ਉਹ ਜਵਾਨ ਉਮਰ ਵਿਚ ਪਹੁੰਚ ਰਹੇ ਸਨ ਪਰ ਆਪ ਹਰ ਵੇਲੇ ਸੋਚਾਂ ਵਿਚ ਗੰਭੀਰ ਰਹਿਣ ਲਗ ਪਏ। ਕਈ ਕਈ ਦਿਨ ਲੇਟੇ ਰਹਿੰਦੇ। ਨ ਕੁਝ ਖਾਂਦੇ ਤੇ ਨਾ ਹੀ ਖੁਲਕੇ ਕਿਸੇ ਨਾਲ ਗਲਬਾਤ ਕਰਦੇ। ਚਿਹਰਾ ਭਾਵੇਂ ਲਾਲ ਭਖਦਾ ਤੇ ਚਮਕਦਾ ਸੀ ਪਰ ਸਰੀਰ ਪਤਲਾ ਤੇ ਕਮਜ਼ੋਰ ਹੋ ਰਿਹਾ ਸੀ। ਜਿਹੜਾ ਦੇਖਦਾ ਤੇ ਉਹੀ ਚਿੰਤਾ ਕਰਦਾ ਤੇ ਪਿਤਾ ਮਹਿਤਾ ਕਾਲੂ ਰਾਮ ਜੀ ਨੂੰ ਕਹਿੰਦਾ ਕਿ ਇਹਨਾਂ ਦੇ ਅੰਦਰ ਕੋਈ ਰੋਗ ਹੈ। ਇਸ ਪਿਆਰੇ ਸਪੁਤਰ ਨੂੰ ਵੈਦ ਨੂੰ ਦਿਖਾਉ। ਇਹਦੇ ਅੰਦਰਲੇ ਰੋਗ ਦਾ ਇਲਾਜ ਕਰਾਉ। ਇਹ ਨ ਹਸਦਾ ਖੇਡਦਾ ਤੇ ਨਾ ਹੀ ਕੁਝ ਖਾਂਦਾ ਪੀਂਦਾ ਹੈ। ਜੇ ਸਰੀਰ ਨਰੋਆ ਹੋਵੇ ਤਾਂ ਇਹ ਲੇਟਿਆ ਕਿਉਂ ਰਹੇ। ਤਾਂ ਹੀ ਇਹਦਾ ਕਿਸੇ ਕੰਮ ਨੂੰ ਜੀਅ ਨਹੀਂ ਮੰਨਦਾ।

ਪਿਤਾ ਜੀ ਮਹਿਤਾ ਕਾਲੂ ਰਾਮ ਜੀ ਅਗੇ ਹੀ ਆਪਣੇ ਸੋਹਣੇ ਤੇ ਲਾਡਲੇ ਸਪੁਤਰ ਦੀ ਹਾਲਤ ਤੇ ਚਿੰਤਾ ਕਰ ਰਹੇ ਸਨ। ਉਤੋਂ ਸਾਕ ਸਬੰਧੀਆਂ ਤੇ ਸਜਣਾਂ ਮਿੱਤਰਾਂ ਦੀਆਂ ਗੱਲਾਂ ਨੇ ਉਹਨਾਂ ਨੂੰ ਹੋਰ ਫਿਕਰ ਵਿਚ ਪਾ ਦਿਤਾ। ਇਕ ਦਿਨ ਪਿਤਾ ਜੀ ਨਗਰ ਦੇ ਸਭ ਤੋਂ ਚੰਗੇ ਵੈਦ ਹਰੀਦਾਸ ਪਾਸ ਗਏ ਤੇ ਉਹਨੂੰ ਆਪਣੇ ਸਪੁਤਰ ਦੀ ਵਿਗੜ ਰਹੀ ਸਿਹਤ ਬਾਰੇ ਦਸਿਆ ਤੇ ਫਿਰ ਇਲਾਜ ਪੁਛਿਆ। ਵੈਦ ਹਰੀਦਾਸ ਉਸੇ ਵੇਲੇ ਉਠਕੇ ਮਹਿਤਾ ਜੀ ਦੇ ਨਾਲ ਹੀ ਉਹਨਾਂ ਦੇ ਘਰ ਗੁਰੂ ਜੀ ਨੂੰ ਦੇਖਣ ਆ ਗਿਆ। ਵੈਦ ਆਕੇ ਉਸੇ ਮੰਜੇ ਤੇ ਬੈਠ ਗਿਆ। ਜਿਥੇ ਗੁਰੂ ਜੀ ਲੇਟੇ ਹੋਏ ਸਨ।

ਪਹਿਲਾਂ ਮਹਿਤਾ ਕਾਲੂ ਰਾਮ ਜੀ ਨੇ ਗਿਣਕੇ ਦਸਿਆ ਕਿ ਉਹਨਾਂ ਦੇ ਪਿਆਰੇ ਸਪੁਤਰ ਨੂੰ ਕੀ ਕੀ ਰੋਗ ਹੈ। ਇਹ ਖਾਣ ਪੀਣ ਲਈ ਕੁਝ ਵੀ ਨਹੀਂ ਮੰਗਦਾ। ਧੱਕੇ ਜ਼ੋਰੀ ਨਾਲ ਕਦੇ ਦੂਜੇ ਚੌਥੇ ਕੁਝ ਖਾਂਦਾ ਹੈ। ਇਹ ਕਈ ਕਈ ਦਿਨ ਲੇਟਿਆ ਰਹਿੰਦਾ ਹੈ। ਕਿਸੇ ਨਾਲ ਖੁਲਕੇ ਗੱਲ ਵੀ ਨਹੀਂ ਕਰਦਾ। ਪਹਿਲਾਂ ਤਾਂ ਇਸ ਤਰ੍ਹਾਂ ਨਹੀਂ ਸੀ ਕਰਦਾ। ਇਉਂ ਜਾਪਦਾ ਹੈ ਕਿ ਇਸ ਦੇ ਅੰਦਰ ਕੋਈ ਰੋਗ ਹੈ। ਜਿਸ ਕਰਕੇ ਇਸ ਦਾ ਕੋਈ ਕੰਮ ਕਰਨ ਨੂੰ ਵੀ ਜੀਅ ਨਹੀਂ ਕਰਦਾ। ਤੁਸੀਂ ਚੰਗੀ ਤਰ੍ਹਾਂ ਜਾਂਚ ਪੜਤਾਲ ਕਰਕੇ ਰੋਗ ਲਭੋ ਤੇ ਫਿਰ ਉਹਦਾ ਤੁਰੰਤ ਇਲਾਜ ਕਰੋ। ਵੈਦ ਹਰੀਦਾਸ ਨੇ ਗੁਰੂ ਜੀ ਦੀ ਬਾਂਹ ਤੇ ਹੱਥ ਰਖਕੇ ਨਬਜ਼ ਦੇਖਣੀ ਚਾਹੀ ਤਾਂ ਗੁਰੂ ਜੀ ਝਟ ਉਠਕੇ ਬੈਠ ਗਏ। ਉਹਨਾਂ ਵੈਦ ਨੂੰ ਪੁਛਿਆ ਕਿ ਇਹ ਕੀ ਕਰਨ ਲਗਾ ਏਂ? ਵੈਦ ਨੇ ਬੜੇ ਠਰੰਮੇ ਨਾਲ ਦਸਿਆ ਕਿ ਉਹ ਗੁਰੂ ਜੀ ਦੇ ਸਰੀਰ ਅੰਦਰਲੇ ਰੋਗ ਦਾ ਪਤਾ ਕਰਨ ਲਗਾ ਹੈ। ਗੁਰੂ ਜੀ ਬਹੁਤ ਸਿਆਣਿਆਂ

ਵਾਂਗ ਵੈਦ ਨੂੰ ਸਮਝਾਣ ਲਗ ਪਏ ਕਿ ਮੇਰੀਆਂ ਨਾੜੀਆਂ ਤੇ ਬਾਂਹ ਵਿਚ ਕੋਈ ਰੋਗ ਨਹੀਂ। ਸਰੀਰ ਦੇ ਕਿਸੇ ਅਜੇਹੇ ਹਿਸੇ ਵਿਚ ਕੋਈ ਅਜੇਹੀ ਬੀਮਾਰੀ ਨਹੀਂ ਜਿਸ ਦੀਆਂ ਨਿਸ਼ਾਨੀਆਂ ਤੈਨੂੰ ਮਿਲ ਜਾਣ। ਮੇਰੇ ਤਾਂ ਦਿਲ ਵਿਚ ਡੂੰਘੇ ਥਾਂ ਪੀੜ ਹੈ। ਇਸ ਪੀੜ ਨੂੰ ਨਾ ਤੂੰ ਲਭ ਸਕਦਾ ਹੈ ਤੇ ਨਾ ਹੀ ਸਮਝ ਸਕਦਾ ਹੈ। ਫਿਰ ਵੈਦ ਨੂੰ ਸਿਖਿਆ ਦੇਣ ਲਗ ਪਏ ਕਿ ਤੈਨੂੰ ਤਾਂ ਵੈਦ ਸਮਝੀਏ ਜੇਕਰ ਪਹਿਲਾਂ ਆਪਣੇ ਅੰਦਰਲਾ ਰੋਗ ਸਮਝ ਲਵੇ। ਫਿਰ ਤੈਨੂੰ ਅਜੇਹਾ ਦਾਰੂ ਇਲਾਜ ਲਭਣਾ ਚਾਹੀਦਾ ਹੈ ਜਿਸ ਨਾਲ ਸਰੀਰ ਦੇ ਸਾਰੇ ਰੋਗ ਹੀ ਦੂਰ ਹੋ ਜਾਣ।

ਵੈਦ ਨੇ ਗੁੱਸਾ ਕੀਤਾ ਤੇ ਬੋਲ ਪਿਆ ਕਿ ਮੈਂ ਵੈਦ ਹਾਂ ਤੇ ਬਾਲ ਮੈਨੂੰ ਉਲਟਾ ਰੋਗੀ ਦਸ



ਰਿਹਾ ਹੈ। ਇਸ ਤੋਂ ਪਹਿਲਾਂ ਕਿ ਕੋਈ ਹੋਰ ਬੋਲਦਾ ਗੁਰੂ ਜੀ ਨੇ ਕਿਹਾ, ਹਾਂ ਵੈਦ ਜੀ ਤੁਸੀਂ ਰੋਗੀ ਹੋ ਤੁਹਾਨੂੰ ਹਉਮੈ, ਹੰਕਾਰ ਦਾ ਰੋਗ ਲਗਾ ਹੋਇਆ ਹੈ। ਤੁਹਾਨੂੰ ਹੀ ਨਹੀਂ, ਸਭ ਨੂੰ ਇਹ ਰੋਗ ਚੰਬੜਿਆ ਹੋਇਆ ਹੈ ਪਰ ਲੋਕ ਸਮਝਦੇ ਨਹੀਂ। ਜਦ ਵੈਦ ਦੀ ਤਸੱਲੀ ਹੋ ਗਈ ਤਾਂ ਮੰਨ ਗਿਆ "ਤੁਸੀਂ ਠੀਕ ਆਖਦੇ ਹੋ, ਮੈਂ ਸਰੀਰ ਦਾ ਵੈਦ ਹਾਂ। ਤੁਸੀਂ ਆਤਮਾ ਦੇ ਵੈਦ ਹੋ। ਤੁਸੀਂ ਆਤਮਕ ਰੋਗਾਂ ਦਾ ਇਲਾਜ ਦਸ ਸਕਦੇ ਹੋ।"

# ਵਪਾਰ ਵਿਚ ਖਰਾ ਸੌਦਾ

ਭਾਵੇਂ ਹਰ ਕੋਈ ਕਹਿਣ ਲਗ ਪਿਆ ਸੀ ਕਿ ਮਹਿਤਾ ਕਾਲੂ ਰਾਮ ਜੀ ਦਾ ਸਪੁਤਰ ਕੋਈ ਮਹਾਨ ਆਤਮਾ ਹੈ ਤੇ ਇਸ ਉਮਰੇ ਉਹ ਕੁਝ ਜਾਣਦਾ ਹੈ ਜੋ ਵੱਡੇ ਵੱਡੇ ਸਾਧੂ ਸੰਤ ਵੀ ਨਹੀਂ ਜਾਣਦੇ। ਪਿਤਾ ਜੀ ਨੂੰ ਹਰ ਸਮੇਂ ਇਹੀ ਫਿਕਰ ਰਹਿੰਦਾ ਸੀ ਕਿ ਪੁਤਰ ਜਵਾਨ ਹੋ ਰਿਹਾ ਹੈ। ਇਹ ਕਾਰੋਬਾਰ ਕਰੇ ਤੇ ਘਰ ਦੀ ਜ਼ੁੰਮੇਵਾਰੀ ਨੂੰ ਸੰਭਾਲ ਲਵੇ। ਉਹਨਾਂ ਅਨੁਭਵ ਕੀਤਾ ਕਿ ਵੈਦ ਦੇ ਜਾਣ ਪਿਛੋਂ ਇਹਨਾਂ ਹਰ ਵੇਲੇ ਲੇਟੇ ਰਹਿਣ ਦੀ ਥਾਂ ਵਧੇਰੇ ਸਮਾਂ ਬਾਹਰ ਫਿਰਨਾ ਤੁਰਨਾ ਤੇ ਸਾਧੂਆਂ ਸੰਤਾਂ ਨਾਲ ਵਿਚਾਰਾਂ ਕਰਨ ਵਿਚ ਖਿਤਾਣਾ ਸ਼ੁਰੂ ਕਰ ਦਿਤਾ ਹੈ। ਇਸ ਲਈ ਉਹਨਾਂ ਵਪਾਰ ਵਲ ਹੀ ਗੁਰੂ ਜੀ ਨੂੰ ਲਾਣ ਦਾ ਮਨ ਬਣਾ ਲਿਆ। ਗੁਰੂ ਜੀ ਨੇ ਉਹਨਾਂ ਨੂੰ ਜਿਹੜੀ ਨਾਮ ਦਾ ਵਪਾਰ ਕਰਨ ਦੀ ਗਲ ਦਸੀ ਸੀ, ਉਹ ਪਿਤਾ ਜੀ ਨੂੰ ਪਸੰਦ ਨਹੀਂ ਆਈ।

ਇਕ ਦਿਨ ਪਿਤਾ ਜੀ ਨੇ ਵੀਹ ਰੁਪਏ ਦਿਤੇ ਤੇਂ ਕਿਹਾ ਕਿ ਨੇੜੇ ਦੇ ਨਗਰ ਚੂਹੜਕਾਣੇ ਚਲੇ ਜਾਓ। ਉਥੇ ਦੇਖੋ ਕਿ ਕਿਹੜੀ ਵਸਤੂ ਅਜੇਹੀ ਮਿਲਦੀ ਹੈ ਜੋ ਆਪਣੇ ਨਗਰ ਵਿਚ ਨਹੀਂ ਮਿਲਦੀ। ਉਹ ਖਰੀਦ ਲਿਆਉ ਤੇ ਇਥੇ ਵੇਚਕੇ ਕਮਾਈ ਕਰੋ। ਜਦੋਂ ਨੇੜੇ ਨੇੜੇ ਨਗਰਾਂ ਵਿਚ ਵਪਾਰ ਕਰਨਾ ਸਿਖ ਜਾਉਗੇ ਤਾਂ ਦੂਰ ਦੁਰਾਡੇ ਪ੍ਰਦੇਸ਼ਾਂ ਵਿਚ ਵੀ ਵਪਾਰ ਲਈ ਜਾਣਾ ਸ਼ੁਰੂ ਕਰ ਲੈਣਾ। ਪਹਿਲੀ ਵਾਰ ਖਰਾ ਸੌਦਾ ਕਰਨ ਜਾ ਰਹੇ ਹੋ, ਇਸ ਲਈ ਇਕੱਲੇ ਨਾ ਜਾਣਾ, ਨਾਲ ਬਾਲੇ ਨੂੰ ਲੈ ਜਾਣਾ।

ਪਿਤਾ ਜੀ ਦੀ ਇੱਛਾ ਦਾ ਸਤਿਕਾਰ ਕਰਦਿਆਂ ਗੁਰੂ ਜੀ ਬਾਲੇ ਨੂੰ ਲੈ ਕੇ ਚੂਹੜਕਾਣੇ ਨਗਰ ਵਲ ਤੁਰ ਪਏ। ਰਸਤੇ ਵਿਚ ਕਈ ਪਿੰਡ ਆਏ ਤੇ ਕਈ ਥਾਂ ਜੰਗਲ ਉਜਾੜ ਵੀ ਲੰਘੇ। ਜਦੋਂ ਉਹ ਚੂਹੜਕਾਣੇ ਦੇ ਬਿਲਕੁਲ ਨੇੜੇ ਪਹੁੰਚ ਗਏ ਤਾਂ ਉਥੇ ਇਕ ਉਜਾੜ ਵਿਚ ਕੁਝ ਸਾਧੂ ਬੈਠੇ ਨਜ਼ਰ ਆਏ। ਗੁਰੂ ਜੀ ਉਹਨਾਂ ਸਾਧਾਂ ਸੰਤਾਂ ਪਾਸ ਜਾ ਬੈਠੇ। ਵੱਡੇ ਸਾਧੂ ਨਾਲ ਬਚਨ ਬਿਲਾਸ ਸ਼ੁਰੂ ਹੋ ਗਿਆ। ਸਾਧੂ ਨੇ ਦਸਿਆ ਕਿ ਉਹ ਸਰੀਰ ਦੀਆਂ ਭੁਖਾਂ ਨੂੰ ਜਿਤਣ ਲਈ ਤਪ ਕਰ ਰਹੇ ਹਨ। ਜਦੋਂ ਪ੍ਰਭੂ ਪਰਮੇਸ਼ਰ ਕੁਝ ਖਾਣ ਲਈ ਭੇਜੇਗਾ ਉਹ ਖਾ ਲੈਣਗੇ ਪਰ ਹੁਣ ਤਾਂ ਤਿੰਨ ਚਾਰ ਦਿਨ ਤੋਂ ਭੁਖੇ ਹਨ।

ਗੁਰੂ ਜੀ ਨੇ ਸੋਚਿਆ ਕਿ ਮਨੁਖ ਨੂੰ ਸਭ ਤੋਂ ਵੱਡਾ ਦੁਖ ਹੀ ਭੁਖ ਦਾ ਹੈ। ਕਿਸੇ ਦਾ ਇਹ ਭੁਖ ਦਾ ਦੁਖ ਦੂਰ ਕਰਨਾ ਸਭ ਤੋਂ ਚੰਗਾ ਕੰਮ ਹੈ, ਇਹ ਖਰਾ ਸੌਦਾ ਹੈ। ਪਿਤਾ ਜੀ ਵੀ ਖੁਸ਼ ਹੋਣਗੇ ਜੇ ਮੈਂ ਇਹ ਰੁਪਏ ਇਹਨਾਂ ਸਾਧਾਂ ਤੇ ਲਾ ਦਿਆਂ। ਇਸ ਦਾ ਲਾਭ ਇਸ ਦੁਨੀਆਂ ਵਿਚ ਤੇ ਅਗਲੇ ਜਹਾਨ ਵੀ ਹੋਵੇਗਾ। ਇਹ ਵਿਚਾਰ ਕੇ ਗੁਰੂ ਜੀ ਨੇ ਵਪਾਰ ਲਈ ਲਿਆਂਦੇ ਰੁਪਏ ਸਾਧੂ ਅਗੇ ਰਖ ਦਿਤੇ। ਉਹਨਾਂ ਬਥੇਰਾ ਸਮਝਾਇਆ ਕਿ ਜਿਸ ਕੰਮ ਲਈ ਘਰ ਤੋਂ ਰਕਮ ਲਿਆਏ ਹੋ, ਉਸ ਕੰਮ ਤੇ ਖਰਚ ਕਰੋ ਪਰ ਗੁਰੂ ਜੀ ਨੇ ਕਿਹਾ ਕਿ ਮੈਂ ਤਾਂ ਵੱਡੇ ਪਿਤਾ (ਰੱਬ) ਦੀ ਆਗਿਆ ਪਾਲਣੀ ਹੈ। ਮੈਨੂੰ ਇਸ ਤੋਂ ਵੱਡਾ ਹੋਰ ਕੋਈ ਸੌਦਾ ਨਹੀਂ ਨਜ਼ਰ ਆਉਂਦਾ। ਸਾਧੂ ਨੇ ਫਿਰ ਆਖਿਆ ਕਿ ਰੁਪਏ ਸਾਡੇ ਕਿਸੇ ਕੰਮ ਨਹੀਂ। ਜੇ ਤੁਸੀਂ ਸਾਨੂੰ ਭੋਜਨ ਹੀ ਛਕਾਣਾ ਹੈ ਤਾਂ ਇਸ ਰਕਮ ਦੀ ਰਸਦ ਲਿਆ ਦਿਉ।

ਗੁਰੂ ਜੀ ਬਾਲੇ ਨੂੰ ਨਾਲ ਲੈਕੇ ਚੂਹੜਕਾਣੇ ਚਲੇ ਗਏ ਤੇ ਉਥੋਂ ਆਟਾ, ਚਾਵਲ, ਘਿਉ ਤੇ ਦਾਲਾਂ ਆਦਿ ਭੋਜਨ ਦੀਆਂ ਵਸਤਾਂ ਖਰੀਦ ਕੇ ਲੈ ਆਏ ਤੇ ਉਹ ਸਾਰਾ ਸਾਮਾਨ ਸਾਧੂਆਂ ਨੂੰ ਭੇਟ ਕਰ ਦਿਤਾ। ਵੱਡੇ ਸਾਧੂ ਨੇ ਆਖਿਆ ਕਿ ਤੁਸੀਂ ਤਾਂ ਜਗਤ ਦੀ ਪੀੜ ਨੂੰ ਅਪਣੀ ਪੀੜ ਸਮਝਣ ਵਾਲੇ ਹੋ।

ਇਸ ਤਰ੍ਹਾਂ ਉਹ ਵੀਹ ਰੁਪਏ ਦਾ ਖਰਾ ਸੌਦਾ ਕਰਕੇ ਗੁਰੂ ਜੀ ਬਾਲੇ ਨਾਲ ਵਾਪਸ ਆਪਣੇ ਨਗਰ ਤਲਵੰਡੀ ਆ ਗਏ ਪਰ ਨਗਰ ਦੇ ਬਾਹਰਵਾਰ ਹੀ ਇਕ ਸੁੱਕੇ ਤਲਾ ਦੇ ਕੰਢੇ ਬੈਠ ਗਏ ਤੇ ਬਾਲੇ ਨੂੰ ਘਰ ਭੇਜ ਦਿਤਾ। ਜਦ ਪਿਤਾ ਜੀ ਨੂੰ ਪਤਾ ਲਗਾ ਤਾਂ ਉਹ ਦੌੜੇ ਆਏ, ਅਗੋਂ ਸਮਾਧੀ ਵਿਚ ਬੈਠੇ ਗੁਰੂ ਜੀ ਨੂੰ ਦੇਖ ਕੇ ਗੁੱਸੇ ਵਿਚ ਆਪੇ ਤੋਂ ਬਾਹਰੇ ਹੋਕੇ ਦੋ ਚਾਰ ਚਪੇੜਾਂ ਮਾਰ ਦਿਤੀਆਂ। ਇਤਨੇ ਵਿਚ ਬੀਬੀ ਨਾਨਕੀ ਵੀ ਆ ਗਈ ਤੇ ਉਹਨੇ ਪਿਤਾ ਜੀ ਨੂੰ ਹੋਰ ਮਾਰਨ ਤੋਂ ਰੋਕ ਦਿਤਾ। ਉਥੇ ਹੋਰ ਵੀ ਬਹੁਤ ਲੋਕ ਇਕਠੇ ਹੋ ਗਏ।

ਰਾਇ ਬੁਲਾਰ ਨੇ ਸੁਨੇਹਾ ਭੇਜਕੇ ਮਹਿਤਾ ਕਾਲੂ ਰਾਮ ਜੀ ਤੇ ਗੁਰੂ ਨਾਨਕ ਦੇਵ ਜੀ ਨੂੰ ਬੁਲਾਇਆ ਤੇ ਮਹਿਤਾ ਜੀ ਨੂੰ ਗੁੱਸੇ ਹੋਇਆ ਕਿ ਉਹਨਾਂ ਨੇ ਚਪੇੜਾਂ ਕਿਉਂ ਮਾਰੀਆਂ ਹਨ। ਫਿਰ ਵੀਹ ਰੁਪਏ ਆਪਣੇ ਕੋਲੋਂ ਦਿੰਦਿਆਂ ਕਹਿਣ ਲਗਾ ਕਿ ਇਹ ਰੱਬ ਤੇਰੇ ਘਰ ਆਇਆ ਹੈ। ਜਿਤਨਾ ਨੁਕਸਾਨ ਕਰੇ, ਉਹ ਤੂੰ ਮੇਰੇ ਤੋਂ ਲੈ ਲਿਆ ਕਰ ਪਰ ਇਹਨੂੰ ਕੁਝ ਨ ਆਖਿਆ ਕਰ।

ਚੂਹੜਕਾਣੇ ਵਿਚ ਉਸ ਥਾਂ ਤੇ ਜਿਥੇ ਸਾਧੂਆਂ ਨੂੰ ਭੋਜਨ ਛਕਾਇਆ ਸੀ, ਗੁਰਦੁਆਰਾ ਸੱਚਾ ਸੌਦਾ ਬਣਿਆ ਹੋਇਆ ਹੈ।



# ਗੁਰੂ ਜੀ ਤੇ ਮਰਦਾਨਾ

ਮਰਦਾਨਾ ਮੁਸਲਮਾਨ ਆਪਣੇ ਮਾਤਾ ਪਿਤਾ ਸਮੇਤ ਉਸ ਨਗਰ ਰਾਇ ਭੋਇ ਦੀ ਤਲਵੰਡੀ (ਨਨਕਾਣਾ ਸਾਹਿਬ) ਦਾ ਰਹਿਣ ਵਾਲਾ ਸੀ ਤੇ ਇਹਨਾਂ ਦਾ ਪਰਵਾਰ ਮਹਿਤਾ ਕਾਲੂ ਰਾਮ ਜੀ ਦੇ ਘਰ ਦਾ ਕੰਮ ਕਾਜ ਕਰਦਾ ਸੀ। ਜਦੋਂ ਬਾਲਕ ਗੁਰੂ ਨਾਨਕ ਜੀ ਘਰ ਤੋਂ ਬਾਹਰ ਜੰਗਲ ਜਾ ਉਜਾੜ ਵਿਚ ਨਿਕਲ ਤੇ ਕਿੰਨਾ ਕਿੰਨਾ ਚਿਰ ਸਮਾਧ ਲਾਕੇ ਬੈਠ ਜਾਂਦੇ ਤਾਂ ਘਰ ਮਾਤਾ ਪਿਤਾ ਨੂੰ ਫਿਕਰ ਪੈ ਜਾਂਦੀ ਤੇ ਲਭਦੇ ਫਿਰਦੇ। ਫਿਰ ਪਿਤਾ ਜੀ ਨੇ ਆਪਣੇ ਲਾਡਲੇ ਬਾਲਕ ਨੂੰ ਖਡਾਉਣ ਇਹਨਾਂ ਦਾ ਮਨ ਪਰਚਾਉਣ ਤੇ ਇਹਨਾਂ ਦਾ ਧਿਆਨ ਰਖਣ ਲਈ ਮਰਦਾਨੇ ਨੂੰ ਨਾਲ ਲਾ ਦਿਤਾ। ਮਰਦਾਨੇ ਦਾ ਕੰਮ ਹਰ ਵੇਲੇ ਗੁਰੂ ਜੀ ਦੇ ਨਾਲ ਰਹਿਣ ਦਾ ਸੀ।

ਮਰਦਾਨਾ ਜਦ ਗੁਰੂ ਜੀ ਦੇ ਨਾਲ ਰਹਿਣ ਲਗਾ ਤਾਂ ਉਹਦੀ ਸੁਰੀਲੀ ਆਵਾਜ਼ ਤੇ ਗਾਉਣ ਦੇ ਢੰਗ ਨੂੰ ਦੇਖਕੇ ਬਾਲਕ ਨਾਨਕ ਜੀ ਨੇ ਉਹਦੇ ਗੀਤ ਸੁਣਨੇ ਸ਼ੁਰੂ ਕੀਤੇ। ਉਹਨੂੰ ਕਈ ਵਾਰ ਆਖਿਆ ਕਿ ਦੁਨੀਆਂ ਬਨਾਣ ਵਾਲੇ ਰੱਬ ਬਾਰੇ ਕੁਝ ਸੁਣਾ। ਫਿਰ ਗੁਰੂ ਜੀ ਨੇ ਜਦ 'ਧੁਰ ਕੀ ਬਾਣੀ' ਉਚਾਰਨੀ ਸ਼ੁਰੂ ਕਰ ਦਿਤੀ ਤਾਂ ਮਰਦਾਨਾ ਉਸ ਨੂੰ ਗਾਉਣ ਲਗ ਪਿਆ। ਅਜੇਹਾ ਸਾਥੀ ਤੇ ਮਿੱਤਰ ਬਣ ਗਿਆ ਕਿ ਮਰਨ ਤਕ ਮੁੜ ਇਹ ਗੁਰੂ ਜੀ ਦੇ ਨਾਲ ਹੀ ਰਿਹਾ ਤੇ ਚਾਰੋ ਉਦਾਸੀਆਂ ਵਿਚ ਗੁਰੂ ਜੀ ਦੀ ਸੰਗਤ ਮਾਣਦਾ ਰਿਹਾ। ਸਭ ਤੋਂ ਲੰਮਾ ਸਮਾਂ ਮਰਦਾਨਾ ਹੀ ਗੁਰੂ ਜੀ ਪਾਸ ਰਿਹਾ। ਮੁਸਲਮਾਨ ਹੁੰਦਿਆਂ ਹੋਇਆਂ ਵੀ ਇਹ ਗੁਰੂ ਜੀ ਦਾ ਕੀਰਤਨੀਆ ਰਿਹਾ ਤੇ ਮੁੜਕੇ ਇਹਦੀ ਸੰਤਾਨ ਵਿਚੋਂ ਅਨੇਕਾਂ ਮੁਸਲਮਾਨ ਰਬਾਬੀ ਗੁਰੂ ਘਰ ਵਿਚ ਕੀਰਤਨ ਕਰਦੇ ਰਹੇ।



# ਭੈਣ ਨਾਨਕੀ ਦਾ ਪਿਆਰ

ਮਹਿਤਾ ਕਾਲੂ ਰਾਮ ਜੀ ਦੀ ਸੰਤਾਨ ਕੇਵਲ ਦੋ ਬੱਚੇ ਹੀ ਸਨ। ਬੀਬੀ ਨਾਨਕੀ ਤੇ ਗੁਰੂ ਨਾਨਕ ਦੇਵ ਜੀ ਦੋਹਾਂ ਭੈਣ ਭਰਾਵਾਂ ਦਾ ਆਪਸ ਵਿਚ ਬੇਹੱਦ ਪਿਆਰ ਸੀ। ਪੰਜਾਂ ਸਾਲਾਂ ਦੀ ਵੱਡੀ ਭੈਣ ਕੁੜੀਆਂ ਵਿਚ ਖੇਡਦੀ ਵੀ ਆਪਣੇ ਵੀਰ ਨੂੰ ਹੀ ਯਾਦ ਕਰਦੀ ਰਹਿੰਦੀ ਸੀ। ਟੱਪੇ ਗਾਉਂਦਿਆਂ ਉਹ ਜ਼ਰੂਰ ਇਹ ਟੱਪਾ ਬੋਲਦੀ:–

*"ਆ ਵੀਰਾ ਮੇਰਿਆ ਭੈਣ ਵਾਜਾਂ ਪਈ ਮਾਰੇ। ਆ ਵੀਰਾ ਸੋਹਣਿਆਂ, ਭੈਣ ਤੈਥੋਂ ਗਈ ਵਾਰੇ।"*

ਭੈਣ ਨਾਨਕੀ ਬਾਲ ਨਾਨਕ ਜੀ ਨੂੰ ਹਰ ਵੇਲੇ ਖਿਡਾਉਂਦੀ ਤੇ ਲਾਡ ਪਿਆਰ ਕਰਦੀ ਰਹਿੰਦੀ। ਜਦੋਂ ਬਾਲ ਨਾਨਕ ਤੁਰਨ ਲਗ ਪਏ ਤਾਂ ਕਈ ਵਾਰ ਘਰ ਤੋਂ ਦੂਰ ਤੱਕ ਤੁਰ ਜਾਂਦੇ। ਭੈਣ ਨਾਨਕੀ ਕਦੇ ਵੀ ਰੋਕਦੀ, ਟੋਕਦੀ ਜਾਂ ਗੁੱਸੇ ਨ ਹੁੰਦੀ। ਉਹ ਵੀਰ ਦੇ ਪਿੱਛੇ ਪਿੱਛੇ ਤੁਰੀ ਰਹਿੰਦੀ। ਜਦ ਵੀਰ ਦਸ ਸਾਲ ਦਾ ਹੋ ਗਿਆ ਤਾਂ ਭੈਣ ਪੰਦਰਾਂ ਸਾਲਾਂ ਦੀ ਜਵਾਨ ਹੋ ਗਈ। ਭੈਣ ਨਾਨਕੀ ਨੇ ਘਰ ਵਿਚ ਸਭ ਤੋਂ ਪਹਿਲਾਂ ਇਹ ਅਨੁਭਵ ਕਰ ਲਿਆ ਕਿ ਉਹਦਾ ਵੀਰ ਸਾਧਾਰਨ ਮਨੁਖ ਨਹੀਂ, ਉਹ ਤਾਂ ਪਰਮਾਤਮਾ ਦਾ ਨੂਰ ਹੈ। ਜਦ ਸੱਚਾ ਸੌਦਾ ਕਰਕੇ ਸਾਧੂਆਂ ਨੂੰ ਵੀਹ ਰੁਪਏ ਦਾ ਭੋਜਨ ਛਕਾ ਕੇ ਆਏ ਤੇ ਪਿਤਾ ਜੀ ਗੁੱਸੇ ਵਿਚ ਚਪੇੜਾਂ ਮਾਰਨ ਲਗੇ ਤਾਂ ਭੈਣ ਨਾਨਕੀ ਨੇ ਆਕੇ ਰੋਕਿਆ ਤੇ ਕਿਹਾ ਕਿ ਪਿਤਾ ਜੀ ਰੱਬ ਨੂੰ ਕਿਉਂ ਪਏ ਮਾਰਦੇ ਹੋ। ਭੈਣ ਨਾਨਕੀ ਦਾ ਵਿਆਹ ਸੁਲਤਾਨਪੁਰ ਲੋਧੀ ਦੇ ਭਾਈ ਜੈ ਰਾਮ ਨਾਲ ਹੋ ਗਿਆ ਜੋ ਇਲਾਕੇ ਦੇ ਹਾਕਮ ਦੌਲਤ ਖਾਨ ਲੋਧੀ ਦਾ ਅਧਿਕਾਰੀ ਸੀ। ਭੈਣ ਨਾਨਕੀ ਸਹੁਰੇ ਚਲੀ ਗਈ ਪਰ ਵੀਰ ਨੂੰ ਮਿਲਣ ਲਈ ਥੋੜ੍ਹੇ ਥੋੜ੍ਹੇ ਸਮੇਂ ਪਿਛੋਂ ਆਉਂਦੀ ਰਹੀ।





# ਗੁਰੂ ਜੀ ਸੁਲਤਾਨਪੁਰ ਆ ਗਏ

ਬੀਬੀ ਨਾਨਕੀ ਨੇ ਸੁਲਤਾਨਪੁਰ ਲੋਧੀ ਜਾਕੇ ਆਪਣੇ ਵੀਰ ਨੂੰ ਸੁਲਤਾਨਪੁਰ ਲੋਧੀ ਬੁਲਾ ਲੈਣ ਬਾਰੇ ਸੋਚਿਆ. ਤੇ ਇਸ ਮੰਤਵ ਲਈ ਉਸਨੇ ਪਤੀ (ਜੈਰਾਮ ਦਾਸ) ਨਾਲ ਵੀ ਸਲਾਹ ਕੀਤੀ. ਤੇ ਉਹਨਾਂ ਰਾਹੀਂ ਹੀ ਸੱਦਾ ਪੱਤਰ ਭਿਜਵਾਇਆ। ਜਦ ਇਹ ਗੱਲ ਰਾਏ ਬੁਲਾਰ ਨੂੰ ਪਤਾ ਲੱਗੀ ਤਾਂ ਉਸਨੂੰ ਇਹ ਸੁਝਾਅ ਪਸੰਦ ਆਇਆ। ਉਹ ਭੀ ਮਹਿਸੂਸ ਕਰਦਾ ਸੀ ਕਿ ਮਹਿਤਾ ਕਾਲੂ ਰਾਮ ਜੀ ਇਸ ਰੱਬੀ ਬਾਲਕ ਨੂੰ ਸਮਝ ਨਹੀਂ ਰਹੇ ਤੇ ਸਾਧਾਰਨ ਬੱਚਿਆਂ ਵਾਂਗ ਉਹ ਹਰ ਗੱਲ ਤੇ ਗੁੱਸੇ ਹੁੰਦੇ। ਇਸ ਲਈ ਰਾਏ ਬੁਲਾਰ ਨੇ ਵੀ ਜ਼ੋਰ ਪਾਇਆ. ਤੇ ਅਖੀਰ ਮਹਿਤਾ ਕਾਲੂ ਰਾਮ ਜੀ ਆਪਣੇ ਸਪੁੱਤਰ ਨਾਨਕ ਜੀ ਨੂੰ ਸੁਲਤਾਨਪੁਰ ਲੋਧੀ ਭੇਜਣ ਲਈ ਤਿਆਰ ਹੋ ਗਏ। ਇਸ ਤਰ੍ਹਾਂ ਗੁਰੂ ਜੀ ਰਾਏ ਭੋਇ ਦੀ ਤਲਵੰਡੀ ਤੋਂ ਚਲ ਕੇ ਲਾਹੌਰ ਤੇ ਗੋਇੰਦਵਾਲ ਠਹਿਰਨ ਪਿਛੋਂ, ਦਰਿਆ ਬਿਆਸ ਪਾਰ ਕਰਕੇ ਸੁਲਤਾਨਪੁਰ ਲੋਧੀ ਪਹੁੰਚ ਗਏ। ਭੈਣ ਨਾਲਕੀ ਤੇ ਜੈਰਾਮ ਜੀ ਨੇ ਬੜੇ ਪਿਆਰ ਤੇ ਸਤਿਕਾਰ ਨਾਲ ਜੀ ਆਇਆਂ ਆਖਿਆ। ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਯੁਵਕ ਅਵਸਥਾ ਵਿਚ ਸੁਲਤਾਨਪੁਰ ਪਹੁੰਚੇ।

# ਗੁਰੂ ਜੀ ਮੋਦੀ ਬਣ ਗਏ

ਸੁਲਤਾਨਪੁਰ ਦਾ ਹਾਕਮ ਦੌਲਤ ਖਾਂ ਲੋਧੀ ਸੀ, ਤੇ ਇਹ ਨਗਰ ਉਸਦੇ ਵੱਡੇ ਰਾਜ ਦੀ ਰਾਜਧਾਨੀ ਸੀ। ਜੈ ਰਾਮ ਦਾਸ ਜੀ ਦੌਲਤ ਖਾਂ ਦੇ ਵੱਡੇ ਕਾਰਦਾਰ ਸਨ, ਤੇ ਰਾਜ ਵਿਚ ਉੱਚੀ ਪੱਦਵੀ ਤੇ ਭਰੋਸੇਯੋਗ ਵਿਅਕਤੀ ਸਨ। ਉਹਨਾਂ ਇਕ ਦਿਨ ਮੌਕਾ ਦੇਖਕੇ ਨਵਾਬ ਨੂੰ ਦਸਿਆ ਕਿ ਤਲਵੰਡੀ ਤੋਂ ਉਸਦੀ ਪਤਨੀ ਦਾ ਵੀਰ ਆਇਆ ਹੈ ਜੋ ਫਾਰਸੀ, ਹਿੰਦੀ ਸਭ ਜਾਣਦਾ ਹੈ ਤੇ ਜੀਵਨ ਵਿਚ ਅਤਿ ਦਿਆਨਤਦਾਰ ਹੈ। ਨਵਾਬ ਦੌਲਤ ਖਾਂ ਨੇ ਗੁਰੂ ਨਾਨਕ ਦੇਵ ਜੀ ਨੂੰ ਦਰਬਾਰ ਵਿਚ ਬੁਲਾਇਆ, ਗੱਲਾਂ ਕਰਕੇ ਉਹ ਇੰਨਾ ਖੁਸ਼ ਹੋਇਆ ਕਿ ਉਸਨੇ ਤੁਰੰਤ ਆਪਣੇ ਭੰਡਾਰ, ਮੋਦੀਖਾਨੇ ਦਾ ਮੁਖੀ ਮੋਦੀ ਲਾ ਲਿਆ, ਅਤੇ ਇਸ ਕੰਮ ਲਈ ਚੰਗੀ ਤਨਖਾਹ ਦੇ ਦਿਤੀ। ਨਾਲ ਹੀ ਮੋਦੀਖਾਨੇ ਵਿਚੋਂ ਆਟਾ, ਦਾਲ, ਘਿਓ ਤੇ ਖੰਡ ਆਦਿ ਭੀ ਮੋਦੀ ਲਈ ਰਸਦ ਲਾ ਦਿਤੀ।

ਇਸ ਤਰ੍ਹਾਂ ਸੁਲਤਾਨਪੁਰ ਲੋਧੀ ਪਹੁੰਚਣ ਤੋਂ ਥੋੜੇ ਦਿਨ ਪਿਛੋਂ ਹੀ ਗੁਰੂ ਨਾਨਕ ਦੇਵ ਜੀ ਮੋਦੀਖਾਨੇ ਦੇ ਮੁਖੀ ਤੇ ਪ੍ਰਬੰਧਕ ਲਗ ਗਏ। ਪਹਿਲੇ ਲਗੇ ਮੋਦੀਆਂ ਨਾਲੋਂ ਗੁਰੂ ਜੀ ਦਾ ਵਤੀਰਾ ਬਿਲਕੁਲ ਵਖਰਾ ਸੀ। ਇਕ ਤਾਂ ਲੋਕਾਂ ਨਾਲ ਬੜਾ ਮਿੱਠਾ ਬੋਲਦੇ ਸਨ, ਦੂਜਾ ਮੋਦੀਖਾਨੇ ਵਿਚ ਉਹ ਚੰਗਾ ਮਾਲ ਲਿਆ ਕੇ ਰਖਣ ਲਗ ਪਏ। ਤੀਜੀ ਨਵੀਂ ਗੱਲ ਇਹ ਹੋਈ ਕਿ ਉਹ ਕੋਈ ਵਸਤ ਭੀ ਘਟ ਨਹੀਂ ਤੋਲਦੇ ਸਨ।

ਇਕ ਹੋਰ ਨਵੀਂ ਗੱਲ ਗੁਰੂ ਜੀ ਦੇ ਇਥੇ ਮੁਖੀ ਬਣਨ ਨਾਲ ਇਹ ਹੋਈ ਕਿ ਜਿਹੜਾ ਕੋਈ ਗਰੀਬ ਭੁੱਖਾ ਨੰਗਾ ਜਾਂ ਬੇਆਸਰਾ ਆ ਜਾਏ ਤਾਂ ਨਾਨਕ ਜੀ ਉਸ ਤੇ ਤਰਸ ਕਰਕੇ ਮੋਦੀਖਾਨੇ 'ਚੋਂ ਆਪਣੇ ਹਿੱਸੇ ਦੀ ਰਸਦ ਵਿਚੋਂ ਲੋੜ ਪੂਰੀ ਕਰ ਦੇਣ, ਜਾਂ ਆਪਣੀ ਤਨਖਾਹ 'ਚੋਂ ਪੈਸੇ ਦੇ ਦੇਣ। ਸਰਕਾਰੀ ਵਸਤਾਂ ਵਿਚੋਂ ਉਹਨਾਂ ਕਦੀ ਕਿਸੇ ਨੂੰ ਐਵੇਂ ਮਾਲ ਦੇ ਕੇ ਮੋਦੀਖਾਨੇ ਦਾ ਨੁਕਸਾਨ ਨਹੀਂ ਹੋਣ ਦਿਤਾ।

ਮੋਦੀ ਬਣਕੇ ਵੀ ਆਪਣਾ ਅਸਲ ਕੰਮ ਕਦੇ ਨਹੀਂ ਭੁੱਲੇ। ਰੋਜ਼ ਸਵੇਰੇ ਸ਼ਾਮ ਸਤਿਸੰਗ ਲਗਾਉਂਦੇ ਤੇ ਲੋਕਾਂ ਨੂੰ ਪ੍ਰਭੂ ਨਾਲ ਜੁੜਨ ਦੀ ਪ੍ਰੇਰਨਾ ਕਰਦੇ। ਜਦ ਮੋਦੀਖਾਨੇ ਪਹੁੰਚਦੇ, ਤਾਂ ਉਥੇ ਭੀ ਲੋਕਾਂ ਨੂੰ ਸੁਖ ਦੇਂਦੇ। ਅੰਮ੍ਰਿਤ ਵੇਲੇ ਨਾਲ ਵਗਦੀ ਨਦੀ "ਵੇਈਂ" ਵਿਚ ਇਸ਼ਨਾਨ ਕਰਦੇ ਤੇ ਉਥੇ ਹੀ ਪ੍ਰਭੂ ਪਰਮੇਸ਼ਰ ਵਿਚ ਧਿਆਨ ਲਗਾਈ ਰਖਦੇ। ਮੋਦੀਖਾਨੇ ਬੈਠੇ ਭੀ ਕਦੇ "ਧੰਨ ਨਿਰੰਕਾਰ" ਬੋਲਦੇ ਤੇ ਕਾਰ ਵਿਹਾਰ ਕਰਦਿਆਂ ਤੇ ਤੱਕੜੀ ਤੋਲਦਿਆਂ "ਤੇਰਾ–ਤੇਰਾ" ਦੀ ਧੁੰਨ ਲਗਾਈ ਰਖਦੇ। ਕੰਮ ਭੀ ਪੂਰਾ ਕਰਦੇ ਤੇ ਪ੍ਰਭੂ ਦੀ ਯਾਦ ਵੀ ਹਰ ਵੇਲੇ ਦਿਲ ਤੇ ਜ਼ਬਾਨ ਤੇ ਰਹਿੰਦੀ।



ਗੁਰਦੁਆਰਾ ਹੱਟ ਸਾਹਿਬ, ਸੁਲਤਾਨਪੁਰ ਲੋਧੀ ਵਿਖੇ ਉਹ ਵੱਟੇ ਅਜੇ ਤਕ ਪਏ ਹਨ, ਜੋ ਗੁਰੂ ਜੀ ਤੋਲਣ ਲਈ ਵਰਤਦੇ ਹੁੰਦੇ ਸਨ।

# ਗੁਰੂ ਨਾਨਕ ਦੇਵ ਜੀ ਦਾ ਵਿਆਹ

ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ ਕਿ ਗੁਰੂ ਨਾਨਕ ਦੇਵ ਜੀ ਦਾ ਵਿਆਹ ਤਲਵੰਡੀ ਵਿਚ ਰਹਿੰਦੇ ਹੋ ਗਿਆ ਸੀ, ਪਰ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਵਿਆਹ ਸੁਲਤਾਨਪੁਰ ਲੋਧੀ ਆ ਕੇ ਹੋਇਆ। ਪਰ ਸਾਰੇ ਇਤਿਹਾਸਕਾਰ ਲਿਖਦੇ ਹਨ ਕਿ ਗੁਰੂ ਨਾਨਕ ਦੇਵ ਦਾ ਵਿਆਹ ਬਟਾਲੇ ਵਿਚ ਬੀਬੀ ਸੁਲੱਖਣੀ ਜੀ ਨਾਲ ਹੋਇਆ। ਗੁਰੂ ਨਾਨਕ ਦੇਵ ਜੀ ਦੀ ਜੰਞ ਵੀ ਅਨੋਖੀ ਸੀ। ਬਹੁਤ ਸੰਤ ਮਹਾਤਮਾਂ ਜਾਂਞੀ ਬਣ ਕੇ ਗਏ। ਇਸ ਤੇ ਕੁਝ ਲੋਕਾਂ ਨੇ ਚਰਚਾ ਵੀ ਕੀਤੀ। ਬਟਾਲੇ ਵਿਚ ਉਹ ਕੰਧ ਅਜੇ ਤਕ ਸੰਭਾਲੀ ਹੋਈ ਹੈ, ਜਿਸ ਕੰਧ ਦੇ ਨੇੜੇ ਜੰਞ ਆਕੇ



ਉਤਰੀ ਤੇ ਠਹਿਰੀ। ਆਸ ਪਾਸ ਦੇ ਲੋਕ ਇਸ ਨੂਰਾਨੀ ਚਿਹਰੇ ਵਾਲੇ ਲਾੜੇ ਨੂੰ ਤੇ ਨਵੀਂ ਕਿਸਮ ਦੀ ਜੰਞ ਵੇਖਕੇ ਅਸਚਰਜ ਹੋਏ। ਗੁਰੂ ਨਾਨਕ ਦੇਵ ਜੀ ਦੇ ਪਿਤਾ ਮਹਿਤਾ ਕਾਲੂ ਰਾਮ ਜੀ. ਨੂੰ ਪਹਿਲਾਂ ਆਸ ਹੀ ਨਹੀਂ ਸੀ ਕਿ ਉਹਨਾਂ ਦਾ ਸਪੁੱਤਰ ਵਿਆਹ ਲਈ ਮੰਨ ਜਾਵੇਗਾ। ਪਰ ਉਹ ਹੈਰਾਨ ਸਨ ਕਿ ਜਦੋਂ ਸੁਲੱਖਣੀ ਜੀ ਨਾਲ ਰਿਸ਼ਤੇ ਦੀ ਗੱਲ ਬਾਤ ਚਲੀ ਤਾਂ ਨਾਨਕ ਜੀ ਨੇ ਵਿਆਹ ਲਈ ਹਾਂ ਕਰ ਦਿਤੀ। ਸਗੋਂ ਗ੍ਰਿਹਸਥ ਧਰਮ ਨੂੰ ਉੱਤਮ ਧਰਮ ਆਖਿਆ।

ਸੁਲਤਾਨਪੁਰ ਵਿਚ ਗੁਰਦੁਆਰਾ ਸੇਹਰਾ ਸਾਹਿਬ ਹੈ, ਜਿਥੇ ਗੁਰੂ ਨਾਨਕ ਦੇਵ ਜੀ ਦੇ ਵਿਆਹ ਸਮੇਂ ਸੇਹਰਾ ਬੰਦੀ ਹੋਈ ਸੀ। ਇਉਂ ਗੁਰੂ ਨਾਨਕ ਦੇਵ ਜੀ ਦੇ ਵਿਆਹ ਨਾਲ ਉਹਨਾਂ ਦਾ ਗ੍ਰਿਹਸਥ ਜੀਵਨ ਸ਼ੁਰੂ ਹੋਇਆ। ਪਹਿਲਾਂ ਉਹ ਭੈਣ ਨਾਨਕੀ ਦੇ ਘਰ ਹੀ ਰਹਿੰਦੇ ਸਨ ਫਿਰ ਉਹਨਾਂ ਦਾ ਪਰਿਵਾਰ ਵੱਖਰੇ ਮਕਾਨ ਵਿਚ ਰਹਿਣ ਲਗ ਪਿਆ। ਗੁਰੂ ਜੀ ਦੇ ਘਰ ਦੋਵੇਂ ਵੇਲੇ ਖੁਲ੍ਹਾ ਲੰਗਰ ਬਣਦਾ ਤੇ ਹਰ ਲੋੜਵੰਦ ਨੂੰ ਭੋਜਨ ਮਿਲ ਜਾਂਦਾ। ਇਸ ਘਰ ਵਿਚ ਸਵੇਰੇ ਤੇ ਸ਼ਾਮ ਦੋਵੇਂ ਵੇਲੇ ਕੀਰਤਨ ਹੁੰਦਾ ਤੇ ਮਰਦਾਨਾ ਗੁਰੂ ਨਾਨਕ ਦੇਵ ਜੀ ਨਾਲ ਮਿਲਕੇ ਕੀਰਤਨ ਕਰਦਾ।

ਗੁਰੂ ਨਾਨਕ ਦੇਵ ਜੀ ਦੇ ਘਰ ਦੋ ਸਪੁੱਤਰ ਹੋਏ। 'ਇਕ ਦਾ ਨਾਂ ਬਾਬਾ ਲਖਮੀ ਦਾਸ ਤੇ ਦੂਜੇ ਦਾ ਬਾਬਾ ਸ੍ਰੀ ਚੰਦ ਸੀ।'

# ਮਰਦਾਨੇ ਦੀ ਧੀ ਦਾ ਵਿਆਹ

ਕੀਰਤਨ ਵਿਚ ਗੁਰੂ ਨਾਨਕ ਦੇਵ ਜੀ ਦਾ ਸਾਥ ਦੇਣ ਵਾਲਾ ਮਰਦਾਨਾ ਕੁਝ ਦਿਨਾਂ ਦੀ ਛੁੱਟੀ ਲੈ ਕੇ ਤਲਵੰਡੀ ਗਿਆ ਤੇ ਵਾਪਸ ਆ ਕੇ ਉਸਨੇ ਦਸਿਆ ਕਿ ਤਲਵੰਡੀ ਵਿਚ ਸਾਰੇ ਤੁਹਾਨੂੰ ਯਾਦ ਕਰਦੇ ਹਨ। ਰਾਏ ਬੁਲਾਰ ਖੁਸ਼ ਹੈ ਕਿ ਤੁਸੀਂ ਸੁਲਤਾਨਪੁਰ ਵਿਚ ਰੱਬੀ ਰੰਗ ਦੀ ਮੌਜ ਵਿਚ ਹੋ।



ਮਰਦਾਨੇ ਨੇ ਫਿਰ ਬੇਨਤੀ ਕੀਤੀ ਕਿ ਉਸਦੀ ਧੀ ਜਵਾਨ ਹੋ ਗਈ ਹੈ, ਜਿਸ ਦਾ ਛੇਤੀ ਵਿਆਹ ਕਰਨਾ ਹੈ, ਪਰ ਘਰ ਵਿਚ ਧੰਨ ਨਹੀਂ ਹੈ, ਵਿਆਹ ਕਿਵੇਂ ਕਰਾਂਗਾ। ਗੁਰੂ ਨਾਨਕ ਦੇਵ ਜੀ ਨੇ ਤੁਰੰਤ ਆਖਿਆ ਕਿ ਰੱਬ ਮੇਹਰ ਕਰੇਗਾ। ਸਾਰੇ ਜੀਆਂ ਦੇ ਕਾਰਜ ਉਹ ਕਰਨ ਵਾਲਾ ਹੈ। ਗੁਰੂ ਜੀ ਨੇ ਭਾਈ ਭਾਗੀਰਥ ਨੂੰ ਆਗਿਆ ਕੀਤੀ ਕਿ ਲਾਹੌਰ ਜਾ ਕੇ ਮਰਦਾਨੇ ਦੀ ਧੀ ਲਈ ਵਿਆਹ ਦਾ ਸਾਰਾ ਸਾਮਾਨ ਖਰੀਦ ਦਿਓ। ਦੂਜੇ ਦਿਨ ਉਹ ਸਾਰਾ ਸਾਮਾਨ ਆ ਗਿਆ ਤੇ ਮਰਦਾਨੇ ਦੀ ਚਿੰਤਾ ਦੂਰ ਹੋ ਗਈ।

# ਸੁਲਤਾਨਪੁਰ ਵਿਚ ਸਤਿ ਸੰਗ

ਗੁਰੂ ਨਾਨਕ ਦੇਵ ਜੀ ਦੇ ਮੋਦੀ ਖਾਨੇ ਵਿਚ ਕੰਮ ਕਰਦਿਆਂ ਅਣਗਿਣਤ ਲੋਕ ਉਹਨਾਂ ਦੇ ਅਤਿ ਨੇੜੇ ਹੋ ਗਏ। ਦਿਆਲੂ ਸੁਭਾਅ ਤੇ ਮਿੱਠੇ ਬੋਲਣ ਕਰਕੇ ਕਈ ਸ਼ਰਧਾਲੂ ਬਣ ਗਏ। ਜਿਨ੍ਹਾਂ ਲੋੜਵੰਦਾਂ ਦੀ ਮਦਦ ਕੀਤੀ, ਉਹ ਵੀ ਪਿਆਰ ਤੇ ਸ਼ਰਧਾ ਨਾਲ ਸਵੇਰੇ ਸ਼ਾਮ ਹੀ ਗੁਰੂ ਨਾਨਕ ਦੇਵ ਦੇ ਆਉਣ ਲਗ ਪਏ, ਅਤੇ ਕੀਰਤਨ ਸੁਣਨ ਲਗ ਪਏ। ਰੱਬੀ ਬਾਣੀ ਦਾ ਕੀਰਤਨ ਹਰ



ਇਕ ਨੂੰ ਮੋਹ ਲੈਂਦਾ ਸੀ। ਕੀਰਤਨ ਪਿਛੋਂ ਲੋਕ ਜੀਵਨ ਤੇ ਅਗਲੇ ਜੀਵਨ ਬਾਰੇ ਪ੍ਰਸ਼ਨ ਕਰਦੇ ਤੇ ਗੁਰੂ ਨਾਨਕ ਦੇ ਉੱਤਰ ਨਾਲ ਹਰ ਇਕ ਦੀ ਤਸੱਲੀ ਹੋ ਜਾਂਦੀ। ਇਸ ਤਰ੍ਹਾਂ ਗੁਰੂ ਨਾਨਕ ਦੇ ਘਰ ਰੋਜ਼ ਸਤਿਸੰਗ ਹੋਣ ਲਗ ਪਿਆ, ਤੇ ਰੋਜ਼ ਸਤਿਸੰਗੀਆਂ ਦੀ ਗਿਣਤੀ ਵਧਣ ਲਗ ਪਈ। ਇਉਂ ਗੁਰੂ ਨਾਨਕ ਦੇਵ ਜੀ ਦੇ ਸਿੱਖਾਂ ਦਾ ਘੇਰਾ ਬਹੁਤ ਵੱਧ ਗਿਆ।





# ਜਦ ਮਨਸੁਖ ਮਿਲਣ ਆਇਆ

ਮਨਸੁੱਖ ਲਾਹੌਰ ਵਿਚ ਇਕ ਵੱਡੀ ਦੁਕਾਨ ਦਾ ਮਾਲਕ ਸੀ। ਜਿਸ ਪਾਸ ਭਾਈ ਭਾਗੀਰਥ ਮਰਦਾਨੇ ਦੀ ਧੀ ਦੇ ਵਿਆਹ ਦਾ ਸਾਮਾਨ ਖਰੀਦਣ ਲਈ ਗਿਆ, ਤੇ ਉਸਨੂੰ ਸਾਰੇ ਸਾਮਾਨ ਦੀ ਸੂਚੀ ਦਿਤੀ। ਉਸਨੇ ਸਾਰਾ ਸਾਮਾਨ ਇਕਠਾ ਕਰਕੇ ਦੇਣ ਦਾ ਵਚਨ ਕੀਤਾ। ਇਥੇ ਗਲਬਾਤ ਕਰਦਿਆਂ ਮਨਸੁਖ ਨੇ ਗੁਰੂ ਨਾਨਕ ਦੇਵ ਜੀ ਦੇ ਬਾਰੇ ਸੁਣਿਆ। ਭਗੀਰਥ ਨੇ ਉਸਨੂੰ ਦਸਿਆ ਕਿ ਨਾਨਕ ਜੀ ਰੱਬ ਦਾ ਰੂਪ ਹਨ। ਇਹ ਫ਼ਰਕ ਲੱਭਣਾ ਔਖਾ ਹੈ ਕਿ ਨਾਨਕ ਜੀ ਦੇ ਰੂਪ ਵਿਚ ਰੱਬ ਆਪ ਆਇਆ ਹੈ, ਜਾਂ ਉਸਨੇ ਆਪਦਾ ਪ੍ਰਮ ਪਿਆਰਾ ਘਲਿਆ ਹੈ। ਕਾਰ ਵਿਹਾਰ ਮਨੁੱਖਾਂ ਵਾਂਗ ਕਰਦੇ ਹਨ, ਤੇ ਸਤਿਸੰਗ ਵਿਚ ਉਹ ਭਗਵਾਨ ਹਨ।

ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ ਮਨਸੁਖ ਨੇ ਸੁਲਤਾਨਪੁਰ ਆਕੇ ਦਰਸ਼ਨ ਕਰਨ ਦਾ ਮਨ ਬਣਾ ਲਿਆ ਤੇ ਭਗੀਰਥ ਦੇ ਨਾਲ ਹੀ ਆ ਗਿਆ। ਰਾਹ ਵਿਚ ਉਸਨੇ ਸੋਚਿਆ ਕਿ ਜੇ ਨਾਨਕ ਜੀ ਜਾਣੀ ਜਾਣ ਹਨ ਤਾਂ ਉਹ ਮੈਨੂੰ ਮੇਰਾ ਨਾਂ ਲੈ ਕੇ ਬੁਲਾਣਗੇ ਤੇ ਜਦ ਦੋਹਾਂ ਨੇ ਆ ਮੱਥਾ ਟੇਕਿਆ ਤਾਂ ਗੁਰੂ ਨਾਨਕ ਦੇਵ ਜੀ ਨੇ ਭਗੀਰਥ ਨੂੰ ਕਿਹਾ ਕਿ ਤੂੰ ਪਰਉਪਕਾਰੀ ਹੋ ਗਿਆ ਹੈ। ਇਕ ਪਰਉਪਕਾਰ ਕਰਨ ਗਿਆ ਸੀ ਪਰ ਦੋ ਕਰ ਆਇਆ ਹੈ। ਇਹ ਜੋ ਤੇਰੇ ਨਾਲ ਪੁਰਸ਼ ਆਇਆ ਹੈ, ਇਹ ਮਨ ਦੇ ਸੁੱਖ ਨੂੰ ਢੂੰਡਣ ਵਾਲਾ ਹੈ,ਇਸ ਦਾ ਨਾਂ ਭਾਵੇਂ ਇਹੋ ਹੈ, ਪਰ ਇਹ ਮਨੋ ਸੁਖੀ ਨਹੀਂ। ਮਨਸੁਖ ਨੇ ਗੁਰੂ ਜੀ ਦੇ ਚਰਨ ਫੜ ਲਏ ਤੇ ਪਿਆਰ ਨਾਲ ਉਸਦੀਆਂ ਅੱਖਾਂ ਵਿੱਚੋਂ ਜੱਲ ਆ ਗਿਆ। ਤੇ ਉਸਨੇ ਉੱਚੀ ਸਾਰੀ ਆਖਿਆ, "ਤੁਸੀਂ ਪੂਰੇ ਗੁਰੂ ਹੋ, ਤੁਸੀਂ ਆਪ ਭਗਵਾਨ ਹੋ। ਕਈ ਦਿਨ ਮਨਸੁਖ ਉਥੇ ਰਹਿ ਕੇ ਸਤਿਸੰਗ ਦਾ ਆਨੰਦ ਮਾਣਦਾ ਰਿਹਾ।

ਇਕ ਦਿਨ ਗੁਰੂ ਜੀ ਨੇ ਮਨਸੁਖ ਨੂੰ ਕੋਲ ਬਿਠਾ ਕੇ ਦਸਿਆ ਕਿ ਸਮਝਣ ਤੇ ਕਰਨ ਵਾਲੇ ਤਿੰਨ ਕੰਮ ਹਨ:

੧) ਸਾਰੀ ਦੁਨੀਆਂ ਦਾ ਰੱਬ ਇਕ ਹੈ, ਉਸਨੂੰ ਦੇਖਣਾ ਜਾਂ ਪਾਉਣਾ ਸਰੀਰ ਦਾ ਕੰਮ ਨਹੀਂ। ਮਨ ਦਾ ਕੰਮ ਹੈ। ਨੀਅਤ ਠੀਕ ਹੋਵੇ ਤਾਂ ਉਹ ਆਪਣੇ ਮਨ ਅੰਦਰ ਹੀ ਪਾਇਆ ਜਾ ਸਕਦਾ ਹੈ। ਨਾਮ ਜਪਣ ਤੇ ਕੀਰਤਨ ਨਾਲ ਉਸ ਪ੍ਰਭੂ ਨਾਲ ਪਿਆਰ ਪੈਂਦਾ ਤੇ ਵਧਦਾ ਹੈ।

੨) ਦੁੱਖ ਤੇ ਸੁੱਖ ਸਾਡੇ ਕਰਮਾਂ ਦਾ ਭੋਗ ਹੈ। ਦੁੱਖ ਵਿਚ ਘਬਰਾਉਣਾ ਨਹੀਂ ਚਾਹੀਦਾ ਤੇ ਸੁੱਖ ਵਿਚ ਉਸਨੂੰ ਭੁਲਣਾ ਨਹੀਂ ਚਾਹੀਦਾ।

੩) ਅਹੰਕਾਰ ਬਹੁਤ ਵੱਡਾ ਰੋਗ ਹੈ। ਇਹ ਮਨੁੱਖ ਨੂੰ ਕੁਰਾਹੇ ਪਾਉਂਦਾ ਹੈ, ਇਸ ਲਈ ਇਸ ਤੋਂ ਬਚਣਾ ਚਾਹੀਦਾ ਹੈ। ਇਹ ਅੰਹਕਾਰ ਨਿਮਰਤਾ ਨਾਲ ਕਾਬੂ ਰਹਿੰਦਾ ਹੈ। ਨਾਮ ਜਪਣ ਤੇ ਕੀਰਤਨ ਨਾਲ ਅਹੰਕਾਰ ਦੂਰ ਹੁੰਦਾ ਤੇ ਨਿਮਰਤਾ ਆਉਂਦੀ ਹੈ।

# ਗੁਰੂ ਜੀ ਵੇਈਂ ਵਿਚ ਗੁੰਮ ਹੋ ਗਏ

ਸੁਲਤਾਨ ਪੁਰ ਰਹਿੰਦੇ ਗੁਰੂ ਜੀ ਰੋਜ਼ ਅੰਮ੍ਰਿਤ ਵੇਲੇ ਵੇਈਂ ਨਦੀ ਵਿਚ ਇਸ਼ਨਾਨ ਕਰਨ ਜਾਂਦੇ ਸਨ। ਇਕ ਦਿਨ ਜਦ ਕਪੜੇ ਲਾਹ ਕੇ ਇਕ ਸੇਵਕ ਨੂੰ ਫੜਾਏ ਤੇ ਆਪ ਨਦੀ ਵਿਚ ਇਸ਼ਨਾਨ ਕਰਨ ਲਈ ਗਏ ਤਾਂ ਮੁੜ ਬਾਹਰ ਨਾ ਆਏ। ਜਦ ਸੇਵਕ ਨੂੰ ਇਹ ਪਤਾ ਹੀ ਨਾ ਲਗਾ ਕਿ ਉਹ ਨਦੀ ਵਿਚ ਕਿਧਰ ਅਲੋਪ ਹੋ ਗਏ ਹਨ, ਤਾਂ ਉਸਨੇ ਘਰ ਆਕੇ ਸਭ ਨੂੰ ਦਸਿਆ ਕਿ ਨਾਨਕ ਜੀ ਤਾਂ ਵੇਈਂ ਵਿਚ ਰੁੜ ਗਏ ਹਨ। ਸਾਰਾ ਪਰਿਵਾਰ ਤੇ ਨਵਾਬ ਦੌਲਤ ਖਾਂ ਦੌੜੇ ਆਏ, ਨਦੀ ਵਿਚ ਬੜੀ ਭਾਲ ਕੀਤੀ, ਪਰ ਕੁਝ ਪਤਾ ਨਾ ਲਗਾ। ਘਰ ਵਿਚ ਹੋਰ ਸਾਰੇ ਦੁੱਖ ਵਿਚ ਡੁੱਬ ਗਏ। ਸੁਲੱਖਣੀ ਜੀ ਨੇ ਵਧੇਰੇ ਹੀ ਚਿੰਤਾ ਲਾ ਲਈ। ਇਸ ਸਮੇਂ ਫਿਰ ਬੇਬੇ ਨਾਨਕੀ ਨੇ ਸਾਰਿਆਂ ਨੂੰ ਧੀਰਜ ਦਿਤਾ ਤੇ ਕਿਹਾ ਕਿ ਮੇਰਾ ਵੀਰ ਤਾਂ ਜੱਗ ਨੂੰ ਤਾਰਨ ਵਾਲਾ ਹੈ, ਡੁਬਿਆਂ ਨੂੰ ਬਾਹਰ ਕਢਣ ਵਾਲਾ ਹੈ, ਉਹ ਨਦੀ ਵਿਚ ਡੁੱਬ ਨਹੀਂ ਸਕਦਾ। ਇਥੋਂ ਤਕ ਕਿ ਜੈ ਰਾਮ ਜੀ ਨਾਨਕ ਜੀ ਦੇ ਡੁੱਬੇ ਜਾਣ ਬਾਰੇ ਖਬਰ ਤਲਵੰਡੀ ਭੇਜਣ ਲਗੇ ਸਨ ਕਿ ਬੇਬੀ ਨਾਨਕੀ ਨੇ ਰੋਕ ਦਿਤਾ। ਉਸਨੇ ਕਿਹਾ ਕਿ ਮੇਰਾ ਦਿਲ ਕਹਿੰਦਾ ਹੈ ਕਿ ਇਹ ਕੋਈ ਕੌਤਕ ਹੈ। ਮੇਰਾ ਵੀਰ ਜ਼ਰੂਰ ਘਰ ਆਵੇਗਾ। ਰੱਬ ਦੇ ਇਸ ਨੂਰ ਨੂੰ ਇਹ ਨਦੀ ਸਾਡੇ ਤੋਂ ਵੱਖ ਨਹੀਂ ਕਰ ਸਕਦੀ। ਮਰਦਾਨਾ ਗੁਰੂ ਜੀ ਦੇ ਵਿਯੋਗ ਵਿਚ ਨਦੀ ਦੇ ਕੰਢੇ ਸਾਰਾ ਦਿਨ ਘੁੰਮਦਾ ਰਿਹਾ ਤੇ ਬਿਰਹੋਂ ਦੇ ਸ਼ਬਦ ਗਾਉਂਦਾ ਰਿਹਾ। ਨਗਰ ਦੇ ਸਤਿਸੰਗੀ ਨਦੀ ਦੇ ਕੰਢੇ ਦੂਰ ਦੂਰ ਤਕ ਚੱਕਰ ਲਾਉਂਦੇ ਰਹੇ।

ਤੀਜੇ ਦਿਨ ਗੁਰੂ ਨਾਨਕ ਦੇਵ ਮੁੜ ਵੇਈਂ ਵਿਚੋਂ ਬਾਹਰ ਆਏ, ਇਹ ਨਗਰ ਤੋਂ ਤਿੰਨ ਕੁ ਮੀਲ ਬਾਹਰ ਥਾਂ ਸੀ, ਇਸ ਥਾਂ ਹੁਣ ਗੁਰਦੁਆਰਾ "ਸੰਤ ਘਾਟ" ਹੈ। ਸਾਰਾ ਨਗਰ ਦੌੜਦਾ ਆਇਆ ਤੇ ਦਰਸ਼ਨ ਕਰਕੇ ਖੁਸ਼ ਹੋਇਆ। ਦੌਲਤ ਖਾਂ ਲੋਧੀ ਨੇ ਆਕੇ ਪੁਛਿਆ ਕਿ ਤੁਹਾਨੂੰ ਕੀ ਹੋਇਆ। ਤੁਸੀਂ ਕਿਥੇ ਗਏ ਸੀ। ਗੁਰੂ ਜੀ ਨੇ ਉਸਨੂੰ ਕੋਈ ਉਤਰ ਨਾ ਦਿਤਾ। ਪਰਿਵਾਰ ਸਾਰਾ ਜ਼ੋਰ ਲਾ ਹਟਿਆ, ਪਰ ਆਪ ਨੇ ਕਿਸੇ ਨਾਲ ਗੱਲ ਨਾ ਕੀਤੀ। ਅਖੀਰ ਮਰਦਾਨਾ ਕੋਲ ਆ ਬੈਠਾ ਤੇ ਉਸਨੇ ਰਬਾਬ ਨਾਲ ਕੀਰਤਨ ਸ਼ੁਰੂ ਕਰ ਦਿਤਾ। ਜਿੰਨੇ ਸ਼ਬਦ ਉਸਨੂੰ ਯਾਦ ਸਨ, ਉਸਨੇ ਕੀਰਤਨ ਰਾਹੀਂ ਦੁਹਰਾਏ। ਫਿਰ ਗੁਰੂ ਨਾਨਕ ਦੇਵ ਜੀ ਬੋਲੇ ਤੇ ਮਰਦਾਨੇ ਨੂੰ ਕਿਹਾ ਕਿ ਰਬਾਬ ਛੇੜ, ਗੁਰੂ ਸਾਹਿਬ ਨੇ ਕੀਰਤਨ ਸ਼ੁਰੂ ਕਰ ਦਿਤਾ ਤੇ ਇਉਂ ਚੁੱਪ ਟੁੱਟ ਗਈ।

# ਗੁਰੂ ਜੀ ਨੂੰ ਨਿਮਾਜ਼ ਪੜ੍ਹਨ ਲਈ ਕਿਹਾ ਗਿਆ

ਗੁਰੂ ਨਾਨਕ ਦੇਵ ਜੀ ਵੇਈਂ ਨਦੀ ਤੋਂ ਬਾਹਰ ਆ ਕੇ ਦੂਜੇ ਦਿਨ ਜਦ ਬੋਲੇ ਤਾਂ ਉਹਨਾਂ ਕਿਹਾ ਕਿ ਨਾ ਕੋਈ ਹਿੰਦੂ ਹੈ ਨਾ ਮੁਸਲਮਾਨ। ਜਿਸ ਦਾ ਭਾਵ ਸੀ ਕਿ ਝੂਠ ਬੋਲਣ ਵਾਲਾ,ਘਟ ਤੋਲਣ ਵਾਲਾ ਤੇ ਪਾਪੀਆਂ ਵਾਲੇ ਕਰਮ ਕਰਨ ਵਾਲਾ ਨਾ ਹਿੰਦੂ ਹੋ ਸਕਦਾ ਹੈ ਤੇ ਨਾ ਮੁਸਲਮਾਨ। ਕਾਜ਼ੀ ਨੇ ਇਸਦੇ ਉਲਟ ਅਰਥ ਸਮਝੇ ਤੇ ਨਵਾਬ ਪਾਸ ਜਾ ਕੇ ਸ਼ਿਕਾਇਤ ਲਗਾਈ। ਨਵਾਬ ਨੇ ਗੁਰੂ ਜੀ ਨੂੰ ਸਦਿਆ ਤੇ ਸਤਿਕਾਰ ਨਾਲ ਕਿਹਾ, "ਜੇ ਹਿੰਦੂ ਮੁਸਲਮਾਨ ਆਪ ਦੀ ਨਜ਼ਰ ਵਿਚ ਇਕ ਹਨ ਤਾਂ ਚਲੋ ਸਾਡੇ ਨਾਲ ਨਮਾਜ਼ ਪੜੋ। ਗੁਰੂ ਜੀ ਉਹਨਾਂ ਨਾਲ ਮਸੀਤ ਚਲੇ ਗਏ। ਕਾਜ਼ੀ ਨੇ ਅਗੇ ਹੋ ਕੇ ਨਮਾਜ਼ ਪੜ੍ਹਾਈ ਤੇ ਸਭ ਨੇ ਖੜੇ ਹੋ ਕੇ ਨਮਾਜ਼ ਪੜ੍ਹੀ। ਪਰ ਗੁਰੂ ਜੀ ਖੜੇ ਦੇਖਦੇ ਮੁਸਕਰਾਉਂਦੇ ਰਹੇ। ਜਦੋਂ ਨਮਾਜ਼ ਖਤਮ ਹੋਈ ਤਾਂ ਕਾਜ਼ੀ ਨੇ ਗੁੱਸੇ ਨਾਲ ਕਿਹਾ ਕਿ ਤੁਸੀਂ ਸਾਡੇ ਨਾਲ ਨਮਾਜ਼ ਕਿਉਂ ਨਹੀਂ ਪੜ੍ਹੀ। ਸਗੋਂ ਮੁਸਕਰਾ ਕੇ ਸਾਨੂੰ ਮਖੌਲ ਕਰਦੇ ਰਹੇ ਹੋ। ਇਸ ਸਮੇਂ ਗੁਰੂ ਜੀ ਨੇ ਬੜੇ ਸ਼ਾਂਤ ਚਿੱਤ ਤੇ ਮਿੱਠੀ ਬੋਲੀ ਵਿਚ ਆਖਿਆ ਕਿ ਕਾਜ਼ੀ ਜੀ ਸੱਚ ਦਸੋ ਤੁਹਾਡਾ ਨਮਾਜ਼ ਵਿਚ ਧਿਆਨ ਸੀ, ਜਾਂ ਘਰ ਵਿਚ ਸੂਈ ਘੋੜੀ ਵਲ ਸੀ। ਤੁਹਾਡੇ ਦਿਲ ਵਿਚ ਵਛੇਰੇ ਦਾ ਫਿਕਰ ਸੀ ਕਿ ਉਹ ਕਿਧਰੇ ਖੂਹ ਵਿਚ ਨਾ ਡਿੱਗ ਪਏ। ਫਿਰ ਨਵਾਬ ਦੌਲਤ ਖਾਂ ਨੂੰ ਸੰਬੋਧਨ ਕਰਕੇ ਆਖਿਆ ਕਿ ਨਵਾਬ ਜੀ ਤੁਹਾਡਾ ਧਿਆਨ ਵੀ ਕਾਬਲ ਘੋੜੇ ਖਰੀਦਣ ਵਲ ਲਗਾ ਰਿਹਾ ਹੈ। ਨਵਾਬ ਨੇ ਝਟ ਮੰਨ ਲਿਆ ਕਿ ਇਹ ਗੱਲ ਠੀਕ ਹੈ। ਨਾਨਕ ਜੀ, ਸੱਚ ਬੋਲ ਰਹੇ ਹਨ। ਕਾਜ਼ੀ ਨੂੰ ਭੀ ਇਹ ਮੰਨਣਾ ਪਿਆ ਕਿ ਉਸਦਾ ਧਿਆਨ ਨਮਾਜ਼ ਵਿਚ ਨਹੀਂ ਸੀ। ਗੁਰੂ ਜੀ ਨੇ ਸਮਝਾਇਆ ਕਿ ਨਮਾਜ਼ ਪੜ੍ਹਨੀ ਤਾਂ ਹੀ ਰੱਬ ਦੇ ਦਰ ਪਰਵਾਨ ਹੁੰਦੀ ਹੈ ਜੇ ਮਨ ਇਕਾਗਰ ਹੋਵੇ। ਜੇ ਮਨ ਕਿਧਰੇ ਹੋਰ ਤੁਰਦਾ ਫਿਰਦਾ ਹੈ ਤਾਂ ਨਮਾਜ਼ ਦਾ ਕੀ ਲਾਭ ਹੋਵੇਗਾ? ਉਥੇ ਹਾਜ਼ਰ ਸਾਰੇ ਲੋਕਾਂ ਨੇ ਗੁਰੂ ਜੀ ਨੂੰ ਨਮਸਕਾਰ ਕੀਤਾ ਤੇ ਮੰਨਿਆ ਕਿ ਤੁਸੀਂ ਜਾਣੀ ਜਾਣ ਹੋ, ਤੁਸੀਂ ਲੋਕਾਂ ਦੇ ਦਿਲ ਦੀ ਅੰਦਰਲੀ ਗਲ ਵੀ ਬੁੱਝ ਲੈਂਦੇ ਹੋ।

# ਸੁਲਤਾਨ ਪੁਰ ਲੋਧੀ ਤੋਂ ਵਿਦੈਗੀ

ਗੁਰੂ ਨਾਨਕ ਦੇਵ ਜਦ ਵੇਈਂ ਨਦੀ ਵਿਚ ਇਸ਼ਨਾਨ ਕਰਨ ਗਏ ਗੁੰਮ ਹੋ ਗਏ ਤਾਂ ਨਗਰ ਵਿਚ ਕਈ ਤਰ੍ਹਾਂ ਦਾ ਚਰਚਾ ਹੋਇਆ। ਕੁਝ ਲੋਕ ਇਹ ਭੀ ਕਹਿਣ ਲਗੇ ਕਿ ਨਾਨਕ ਜੀ ਨੇ ਮੋਦੀ ਖਾਨੇ ਵਿਚੋਂ ਲੋੜਵੰਦਾਂ ਨੂੰ ਬਹੁਤ ਸਾਮਾਨ ਲੁਟਾ ਦਿਤਾ ਹੈ, ਇਸ ਲਈ ਉਹ ਅਲੋਪ ਹੋ ਗਏ ਹਨ। ਈਰਖਾ ਕਰਨ ਵਾਲਿਆਂ ਨੇ ਨਵਾਬ ਪਾਸ ਚੁਗਲੀ ਵੀ ਕੀਤੀ। ਜਦੋਂ ਗੁਰੂ ਜੀ ਵੇਈਂ ਨਦੀ ਤੋਂ



ਵਾਪਸ ਘਰ ਆ ਗਏ ਤਾਂ ਨਵਾਬ ਨੇ ਮੁੜ ਕੰਮ ਸੰਭਾਲਣ ਲਈ ਆਖਿਆ। ਗੁਰੂ ਜੀ ਨੇ ਮੋਦੀ ਦਾ ਕੰਮ ਕਰਨ ਤੋਂ ਨਾਂਹ ਕਰ ਦਿਤੀ। ਨਵਾਬ ਨੇ ਕਿਹਾ ਕਿ ਮੋਦੀਖਾਨੇ ਦਾ ਮਾਲ ਪੂਰਾ ਹੈ ਕਿ ਉਹ ਘਟ ਤਾਂ ਨਹੀਂ? ਗੁਰੂ ਜੀ ਨੇ ਕਿਹਾ, ਤੋਲ ਲਓ, ਆਪੇ ਪਤਾ ਲਗ ਜਾਵੇਗਾ। ਜਦੋਂ ਨਵਾਬ ਨੇ ਮੋਦੀ ਦਾ ਆਟਾ, ਸ਼ਕਰ, ਘਿਓ ਤੇ ਚਾਵਲ ਆਦਿ ਸਾਰਾ ਮਾਲ ਤੁਲਵਾਇਆ ਤਾਂ ਕੁਝ ਭੀ ਘਟ ਨਹੀਂ ਸੀ, ਸਗੋਂ ਕਈ ਵਸਤਾਂ ਵੱਧ ਸਨ, ਕਿਉਂਕਿ ਗੁਰੂ ਨਾਨਕ ਨੇ ਆਪਣੇ ਹਿੱਸੇ ਦਾ ਰਾਸ਼ਨ ਵੀ ਪੂਰਾ ਨਹੀਂ ਲਿਆ ਸੀ।



ਮੋਦੀਖਾਨੇ ਦਾ ਕੰਮ ਛਡਕੇ ਗੁਰੂ ਜੀ ਨਗਰ ਤੋਂ ਬਾਹਰ ਉਜਾੜ ਵਿਚ ਬੈਠੇ ਕੀਰਤਨ ਕਰਦੇ ਰਹਿੰਦੇ ਜਾਂ ਕਈ ਕਈ ਘੰਟੇ ਅੱਖਾਂ ਬੰਦ ਕਰਕੇ ਬੈਠੇ ਧਿਆਨ ਪ੍ਰਭੂ ਵਿਚ ਲਗਾਈ ਰਖਦੇ। ਦੂਰ ਦੂਰ ਤੱਕ ਗੁਰੂ ਜੀ ਬਾਰੇ ਚਰਚਾ ਹੋਇਆ ਤੇ ਦੁਨੀਆ ਦਰਸ਼ਨ ਕਰਨ ਆਉਣ ਲਗ ਪਈ ਹਿੰਦੂ ਕਹਿਣ ਨਾਨਕ ਅਵਤਾਰ ਹੈ, ਮੁਸਲਮਾਨ ਮੰਨਣ ਲਗ ਪਏ ਕਿ ਨਾਨਕ ਵਿਚ ਖੁਦਾ ਬੋਲਦਾ ਹੈ।

ਅਖੀਰ ਇਕ ਦਿਨ ਗੁਰੂ ਜੀ ਨੇ ਸੁਲਤਾਨਪੁਰ ਤੋਂ ਚਲੇ ਜਾਣ ਦਾ ਫੈਸਲਾ ਕਰ ਲਿਆ ਤੇ ਬੇਬੇ ਨਾਨਕੀ ਨੂੰ ਬੁਲਾ ਕੇ ਕਿਹਾ ਕਿ ਉਹ ਪਿਛੋਂ ਉਹਨਾਂ ਦੇ ਪਰਿਵਾਰ ਦਾ ਧਿਆਨ ਰਖੇ। ਨਵਾਬ ਤੇ ਸੁਲਤਾਨਪੁਰ ਵਾਸੀਆਂ ਨੇ ਬੜੀਆਂ ਮਿੰਨਤਾਂ ਕੀਤੀਆਂ ਕਿ ਇਥੇ ਹੀ ਰਹੋ। ਇਥੇ ਹਰ ਤਰ੍ਹਾਂ ਦਾ ਸੁੱਖ ਆਰਾਮ ਤੁਹਾਨੂੰ ਮਿਲਦਾ ਰਹੇਗਾ, ਪਰ ਗੁਰੂ ਜੀ ਨੇ ਸਭ ਨੂੰ ਧੀਰਜ ਦਿਤਾ ਤੇ ਕਿਹਾ ਕਿ ਜੋ ਪ੍ਰਭੂ ਨੂੰ ਭਾਵੇ ਉਵੇਂ ਕਰਾਂਗੇ। ਹੁਣ ਸਾਨੂੰ ਇਥੋਂ ਚਲਣ ਦਾ ਹੁਕਮ ਹੈ, ਤੇ ਅਸੀਂ ਪ੍ਰਭੂ ਵਲੋਂ ਮਿਲੇ ਕੰਮ ਨੂੰ ਕਰਨ ਚਲੇ ਹਾਂ। ਇਹ ਕਹਿ ਕੇ ਮਰਦਾਨੇ ਨੂੰ ਨਾਲ ਲਿਆ ਤੇ ਸੁਲਤਾਨਪੁਰ ਲੋਧੀ ਤੋਂ ਚਲ ਪਏ। ਪਰਿਵਾਰ ਨਗਰ ਦੇ ਹੋਰ ਲੋਕ ਤੇ ਨਵਾਬ ਦੂਰ ਤੱਕ ਗੁਰੂ ਨਾਨਕ ਦੇਵ ਜੀ ਨੂੰ ਵਿਦਾ ਕਰਨ ਆਏ ਤੇ ਬੜੀਆਂ ਸੇਜਲ ਅੱਖਾਂ ਨਾਲ ਦਿਲਗੀਰ ਹੋ ਕੇ ਵਿਦਾ ਕੀਤਾ।